


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਅੱਸੂ-ਕੱਤਕ, ਨਾਨਕਸ਼ਾਹੀ ੫੪੫ ਅਕਤੂਬਰ 2013

ਜਿਲਦ ੫੭ ਅੰਕ ੭

*ਸੰਪਾਦਕ*

**ਸਿਮਰਜੀਤ ਸਿੰਘ**

*ਐਮ.ਏ., ਐਮ.ਐਮ.ਸੀ.*




## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ₹ ੫ |
| ਸਾਲਾਨਾ (ਦੇਸ਼) | ₹ ੫੦ |
| ਪੰਜ ਸਾਲ (ਦੇਸ਼) | ₹ ੨੫੦ |
| ਲਾਈਫ਼ (ਦੇਸ਼) | ₹ ੫੦੦ |
| ਸਾਲਾਨਾ ਵਿਦੇਸ਼ | ₹ ੧੨੫੦ |
| ਪੰਜ ਸਾਲ (ਵਿਦੇਸ਼) | ₹ ੫੦੦੦ |
| ਲਾਈਫ਼ ਵਿਦੇਸ਼ | ₹ ੧੦੦੦੦ |

## ਚੰਦਾ ਭੇਜਣ ਦਾ ਪਤਾ

**ਸਕੱਤਰ**
**ਧਰਮ ਪ੍ਰਚਾਰ ਕਮੇਟੀ**
**(ਸ਼੍ਰੋਮਣੀ ਗੁ: ਪ੍ਰ: ਕਮੇਟੀ)**
**ਸ੍ਰੀ ਅੰਮ੍ਰਿਤਸਰ-੧੪੩੦੦੬**

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਦੀਪਕੁ ਸਹਜਿ ਬਲੈ....

*ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ॥*
*ਦੀਪਕੁ ਸਹਜਿ ਬਲੈ ਤਤਿ ਜਲਾਇਆ॥*
*ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ॥*
*ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ॥*
*ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ॥*
*ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ॥* *(ਪੰਨਾ ੧੧੦੯)*

ਸ੍ਰੀ ਗੁਰੂ ਨਾਨਕ ਦੇਵ ਜੀ ਕੱਤਕ ਮਹੀਨੇ ਦੀ ਹੁੰਦੀ ਫਸਲ-ਕਟਾਈ ਦੇ ਪ੍ਰਥਾਏ ਮਨੁੱਖ-ਮਾਤਰ ਨੂੰ ਇਨਸਾਨੀ ਜਾਮੇ ਦੇ ਹੁੰਦਿਆਂ ਔਗੁਣਾਂ/ਵਿਕਾਰਾਂ ਦੀ ਬਿਜਾਈ ਦਾ ਗਲਤ ਕਰਮ ਛੱਡ ਕੇ ਪ੍ਰਭੂ-ਨਾਮ ਸਿਮਰਨ ਤੇ ਸ਼ੁਭ ਕਰਮਾਂ ਦੀ ਬਿਜਾਈ ਕਰਕੇ ਜੀਵਨ ਦੇ ਕੱਤਕ ਮਹੀਨੇ ਰੂਪੀ ਵਿਕਾਸ-ਪੜਾਅ 'ਚ ਸ਼ੁਭ-ਫਲ ਦੀ ਪ੍ਰਾਪਤੀ ਦਾ ਲਾਹਾ ਲੈਣ ਦਾ ਨਿਰਮਲ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

ਗੁਰੂ ਜੀ ਫੁਰਮਾਨ ਕਰਦੇ ਹਨ ਕਿ ਕੱਤਕ ਦੇ ਮਹੀਨੇ ਜਿਵੇਂ ਕਿਰਸਾਨ ਆਪਣੇ ਕੀਤੇ ਕਰਮਾਂ (ਵਹਾਈ, ਬਿਜਾਈ, ਸਿੰਚਾਈ, ਗੁਡਾਈ, ਦੇਖ-ਭਾਲ ਆਦਿ) ਦੀ ਫਸਲ ਅਰਥਾਤ ਫਲ ਪਾ ਲੈਂਦਾ ਹੈ ਇਉਂ ਹੀ ਜੀਵਨ ਦੇ ਕੱਤਕ ਮਹੀਨੇ ਰੂਪੀ ਵਿਕਾਸ-ਪੜਾਅ 'ਚ ਆਪਣੇ ਸੁਕਰਮਾਂ ਕਰਕੇ ਮਨੁੱਖ ਨੇ ਜਿਵੇਂ ਮਾਲਕ ਪਰਮਾਤਮਾ ਨੂੰ ਚੰਗਾ ਲੱਗਾ, ਟਿਕਾਅ ਵਾਲੀ ਮਾਨਸਿਕ ਤੇ ਆਤਮਿਕ ਅਵਸਥਾ ਰੂਪੀ ਫਸਲ ਕੱਟ ਲਈ, ਇਸ ਦਾ ਮਿੱਠਾ ਸੁਖਾਵਾਂ ਫਲ ਪਾ ਲਿਆ। ਉਸ ਦੇ ਅੰਦਰ ਆਤਮਿਕ ਜੀਵਨ ਦੀ ਸੋਝੀ ਦੇਣ ਵਾਲਾ ਦੀਵਾ ਜਗ ਪਿਆ। ਪ੍ਰਭੂ-ਨਾਮ ਸਿਮਰਨ ਅਤੇ ਸਰੀਰ ਦੇ ਮਾਧਿਅਮ ਦੁਆਰਾ ਕੀਤੇ ਸੁਕਰਮਾਂ ਰੂਪੀ ਤੱਤ ਅਥਵਾ ਤੇਲ ਨੇ ਇਹ ਗੁਰੂ-ਗਿਆਨ ਰੂਪੀ ਦੀਵਾ ਜਗਾ ਦਿੱਤਾ। ਸੱਚਾ ਗੁਰੂ-ਗਿਆਨ ਰੂਪੀ ਦੀਵਾ ਜਦੋਂ ਬਲਿਆ ਤਾਂ ਜੀਵ-ਇਸਤਰੀ ਚਾਅ ਤੇ ਉਤਸ਼ਾਹ 'ਚ ਹੋ ਗਈ। ਉਸ ਪਿਆਰੇ ਪਤੀ ਪਰਮਾਤਮਾ ਨਾਲ ਮਿਲਾਪ ਹੋ ਗਿਆ। ਤਦ ਜੀਵ-ਇਸਤਰੀ ਰਸ ਸਹਿਤ ਵਰੋਸਾਈ ਗਈ। ਉਹ ਮੰਜ਼ਲ 'ਤੇ ਪਹੁੰਚ ਗਈ। ਜੀਵਨ-ਉਦੇਸ਼ ਸਫਲਾ ਹੋ ਗਿਆ।

ਗੁਰੂ ਜੀ ਫੁਰਮਾਉਂਦੇ ਹਨ ਕਿ ਔਗੁਣ-ਵਿਕਾਰ ਹੀ ਜੀਵ-ਇਸਤਰੀ ਨੂੰ ਆਤਮਿਕ ਤੌਰ 'ਤੇ ਮਾਰਦੇ ਹਨ ਜੋ ਕਿ ਉਸ ਨੂੰ ਜੀਵਨ 'ਚ ਕਾਮਯਾਬ ਨਹੀਂ ਹੋਣ ਦਿੰਦੇ। ਦੂਜੇ ਬੰਨੇ ਸ਼ੁਭ ਰੂਹਾਨੀ ਗੁਣ ਜੀਵ-ਇਸਤਰੀ ਦਾ ਵਿਕਾਰਾਂ ਦੀ ਪਕੜ 'ਚ ਆਉਣ ਦੀ ਸੰਭਾਵਨਾ ਰੱਖਣ ਵਾਲਾ 'ਮਨ' ਮਾਰ ਦਿੰਦੇ ਹਨ। ਭਾਵ ਔਗੁਣਾਂ-ਵਿਕਾਰਾਂ ਤੋਂ ਬਚ ਕੇ ਜੀਵ-ਇਸਤਰੀ ਆਤਮਿਕ ਜੀਵਨ ਜੀਊਣ ਲੱਗਦੀ ਹੈ। ਗੁਰੂ ਜੀ ਫੁਰਮਾਨ ਕਰਦੇ ਹਨ ਕਿ ਜਿਨ੍ਹਾਂ ਜੀਵ-ਇਸਤਰੀਆਂ ਨੂੰ ਹੇ ਮਾਲਕ ਪਰਮਾਤਮਾ! ਆਪ ਜੀ ਆਪਣੇ ਸੱਚੇ ਸਦੀਵੀ ਨਾਮ ਦੀ ਭਗਤੀ ਦੇ ਦਿੰਦੇ ਹੋ, ਉਹ ਆਪਣੇ ਅਸਲ ਘਰ 'ਚ ਟਿਕ ਜਾਂਦੀਆਂ ਹਨ। ਹੇ ਨਾਨਕ! ਕੱਤਕ ਮਹੀਨੇ ਦੀ ਇਸ ਫਲ-ਪ੍ਰਾਪਤੀ ਦੀ ਮਿੱਠੀ ਰੁੱਤੇ ਤੂੰ ਵੀ (ਗੁਰੂ-ਪਾਤਸ਼ਾਹ ਮਨੁੱਖ-ਮਾਤਰ ਦੀ ਪ੍ਰਤੀਨਿਧਤਾ ਕਰਦੇ ਹੋਏ ਫੁਰਮਾਨ ਕਰ ਰਹੇ ਹਨ) ਉਨ੍ਹਾਂ ਪ੍ਰਭੂ ਨੂੰ ਮਿਲ ਚੁਕੀਆਂ ਜੀਵ-ਇਸਤਰੀਆਂ ਵਾਂਗ ਆਪਣੇ ਮਨ ਦਾ ਬੂਹਾ ਖੋਲ੍ਹ ਕੇ ਆਸ ਕਰ ਕਿ ਪਰਮਾਤਮਾ ਦੇ ਸੱਚੇ ਨਾਮ ਦੀ ਭਗਤੀ ਦੀ ਕਿਰਤ ਕਰਕੇ, ਆਪਣੀ ਚੇਤਰ ਤੋਂ ਕੱਤਕ ਤਕ ਦੀ ਛਿਮਾਹੀਂ ਦੀ ਪ੍ਰਭੂ ਮਿਹਰ/ਵਸਲ ਰੂਪ ਕਮਾਈ ਅਥਵਾ ਮਿਹਨਤਾਨੇ ਨਾਲ ਆਪਣੀ ਝੋਲੀ ਭਰ ਲੈ! ਇਹ ਇਨਸਾਨੀ ਜਾਮਾ ਸਫਲ ਕਰ ਲੈ! ■

*ਸੰਪਾਦਕੀ*

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ: ਸਰਬਸਾਂਝੀਵਾਲਤਾ ਦਾ ਉਪਦੇਸ਼

*ਦੁਨੀਆ ਭਰ ਵਿਚ ਸਰਬਸਾਂਝੀਵਾਲਤਾ ਦੀ ਮਿਸਾਲ ਕਾਇਮ ਕਰਨ ਲਈ ਸਿੱਖ ਗੁਰੂ ਸਾਹਿਬਾਨ ਵੱਲੋਂ ਬਹੁਤ ਵੱਡਾ ਯੋਗਦਾਨ ਪਾਇਆ ਗਿਆ ਹੈ। ਅਲੱਗ-ਅਲੱਗ ਦੇਵਤਿਆਂ ਨੂੰ ਆਪਣਾ-ਆਪਣਾ ਇਸ਼ਟ ਮੰਨ ਕੇ ਆਪਣੀ ਵਿਚਾਰਧਾਰਾ ਨੂੰ ਇੱਕ ਦੂਜੇ ਨਾਲੋਂ ਚੰਗੀ ਦਰਸਾਉਣ ਦੀ ਹੋੜ ਵਿਚ ਸਾਰਾ ਭਾਰਤ ਵਰਗ-ਵੰਡ ਵਿਚ ਵੰਡਿਆ ਜਾ ਚੁੱਕਾ ਸੀ। ਨਿੱਤ ਦੇ ਲੜਾਈ-ਝਗੜੇ, ਦੰਗੇ ਇਸ ਵਰਗ-ਵੰਡ ਦੇ ਹੀ ਭਿਆਨਕ ਰੂਪ ਸਨ। ਭਾਈ ਗੁਰਦਾਸ ਜੀ ਨੇ ਉਪਰੋਕਤ ਹਾਲਾਤਾਂ ਵੱਲ ਇਸ਼ਾਰਾ ਕਰਦਿਆਂ ਫੁਰਮਾਨ ਕੀਤਾ ਹੈ, "ਖਹਿ ਮਰਦੇ ਬਾਮ੍ਹਣਿ ਮਉਲਾਣੇ'। ਭਾਰਤ ਵਿਚ ਧਰਮ ਅਸਲ ਰੂਪ ਵਿਚ ਸਮਝਣ ਦੀ ਬਜਾਇ ਫਜ਼ੂਲ ਦੇ ਕਰਮਕਾਂਡਾਂ ਤਕ ਸੀਮਤ ਹੋ ਕੇ ਰਹਿ ਗਿਆ ਸੀ। ਧਰਮ ਦਾ ਸਾਤਵਿਕ ਅਤੇ ਸਕਾਰਾਤਮਕ ਰੂਪ ਲੱਗਭਗ ਖਤਮ ਹੀ ਹੋ ਗਿਆ ਸੀ। ਇਨ੍ਹਾਂ ਹਾਲਤਾਂ ਨੂੰ ਗੁਰਬਾਣੀ ਵਿਚ "ਧਰਮੁ ਪੰਖ ਕਰਿ ਉਡਰਿਆ" ਕਹਿ ਕੇ ਬਿਆਨ ਕੀਤਾ ਗਿਆ ਹੈ।*

*ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਵਰਗ-ਵੰਡ ਨੂੰ ਖਤਮ ਕਰਨ ਦੀ ਪਹਿਲ ਕਰਦਿਆਂ ਸਭ ਤੋਂ ਪਹਿਲਾ ਉਪਦੇਸ਼ਕ ਹੋਕਾ ਦਿੱਤਾ ਕਿ ਸਾਰੀ ਸ੍ਰਿਸ਼ਟੀ ਦਾ ਮਾਲਕ ਉਹ ਇੱਕ ਅਕਾਲ ਪੁਰਖ ਹੈ ਅਤੇ ਸਾਰੀ ਦੁਨੀਆ ਉਸੇ ਦੀ ਹੀ ਪੈਦਾਇਸ਼ ਹੈ ਇਸ ਲਈ ਸਾਰੇ ਹੀ ਆਪਸ ਵਿਚ ਭਰਾ ਹਨ। ਵੱਖ-ਵੱਖ ਧਰਮਾਂ ਤੋਂ ਉਪਜੇ ਆਪਸੀ ਵਖਰੇਵਿਆਂ ਨੂੰ ਦੂਰ ਕਰਨ ਲਈ ਹੀ ਗੁਰੂ ਜੀ ਨੇ ਇਹ ਉਪਦੇਸ਼ ਦਿੱਤਾ, "ਨਾ ਕੋਇ ਹਿੰਦੂ ਨਾ ਮੁਸਲਮਾਨ" ਅਰਥਾਤ ਜੋ ਮਨੁੱਖ ਉਨ੍ਹਾਂ ਦੀ ਵਿਚਾਰਧਾਰਾ ਨੂੰ ਗ੍ਰਹਿਣ ਕਰਨਾ ਚਾਹੁੰਦੇ ਹਨ ਉਹ ਨਾ ਹਿੰਦੂ ਹਨ ਅਤੇ ਨਾ ਮੁਸਲਮਾਨ ਉਹ ਅਕਾਲ ਪੁਰਖ ਦੀ ਸੰਤਾਨ ਹੋਣ ਕਰਕੇ ਆਪਸ ਵਿਚ ਭਾਈ-ਭਾਈ ਹਨ ਕੋਈ ਵੀ ਛੋਟਾ ਜਾਂ ਵੱਡਾ ਨਹੀਂ ਹੈ। ਨਿਰਸੰਦੇਹ ਸਮੇਂ-ਸਮੇਂ ਇਸ ਸੁਦਿਸ਼ਾ ਵਿਚ ਹੋਰ ਗੁਰੂ ਸਾਹਿਬਾਨ ਕਾਰਜਸ਼ੀਲ ਰਹੇ ਅਤੇ ਇਕ ਸਰਬਸਾਂਝੀਵਾਲਤਾ ਦੀ ਲਹਿਰ ਬਣ ਗਈ। ਗੁਰੂ ਸਾਹਿਬਾਨ ਨੇ ਤਪਦੀ ਲੋਕਾਈ ਦੇ ਹਿਰਦੇ ਠਾਰਨ ਲਈ ਆਪ ਬਾਣੀ ਦੀ ਰਚਨਾ ਕਰਨ ਦੇ ਨਾਲ-ਨਾਲ ਹੋਰ ਅਲੱਗ-ਅਲੱਗ ਵਰਗ, ਧਰਮ, ਜਾਤ ਆਦਿ ਦੇ ਮਹਾਂਪੁਰਸ਼ਾਂ ਦੀ ਬਾਣੀ ਨੂੰ ਇਕੱਤਰਤ ਕਰਨ ਦਾ ਵਡਮੁੱਲਾ ਕਾਰਜ ਕੀਤਾ ਜੋ ਰਹਿੰਦੀ ਦੁਨੀਆ ਤਕ ਗੁਰਮਤਿ ਦੀ ਰੋਸ਼ਨੀ ਨੂੰ ਵੰਡਦੀ ਰਹੇਗੀ। ਸ਼ਹੀਦਾਂ ਦੇ ਸਿਰਤਾਜ ਪੰਜਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਰੀ ਬਾਣੀ ਨੂੰ ਇੱਕ ਜਗ੍ਹਾ ਇਕੱਤਰ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਤਿਆਰ ਕਰਨ ਦਾ ਵਡਮੁੱਲਾ ਕਾਰਜ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਕਾਰ ਹੋਣ ਦੀ ਪ੍ਰਕਿਰਿਆ ਨੂੰ ਭਾਵੇਂ ਪੰਜ ਸਦੀਆਂ ਦਾ ਸਮਾਂ ਲੱਗਾ ਪਰ ਤਿੰਨ ਘਟਨਾਵਾਂ ਅਹਿਮ ਹਨ। ਸਮੂਹ ਸੰਗਤਾਂ ਨੂੰ ਇਸ ਤੋਂ ਉਪਦੇਸ਼ ਪ੍ਰਾਪਤ ਕਰ ਕੇ ਆਪਣੀ*

ਜ਼ਿੰਦਗੀ ਨੂੰ ਸੁਨਹਿਰਾ ਬਣਾਉਣ ਦੀ ਪ੍ਰਕਿਰਿਆ ਹਿਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ ੧੬੦੪ ਈ: ਵਿਚ ਭਾਈ ਗੁਰਦਾਸ ਜੀ ਦਾ ਸਹਿਯੋਗ ਲੈਂਦਿਆਂ ਸ੍ਰੀ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਪਵਿੱਤਰ ਅਸਥਾਨ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪਾਦਨਾ ਦੇ ਪਵਿੱਤਰ ਕਾਰਜ ਨੂੰ ਸੰਪੂਰਨ ਕੀਤਾ। ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜਿਲਦਬੰਦੀ ਕਰਵਾਉਣ ਤੋਂ ਬਾਅਦ ਸਮੂਹ ਸੰਗਤਾਂ ਨਾਲ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਪਹਿਲਾ ਪ੍ਰਕਾਸ਼ ਕੀਤਾ। ਗੁਰੂ ਜੀ ਨੇ ਇਸ ਨੂੰ 'ਪੋਥੀ ਪਰਮੇਸਰ ਕਾ ਥਾਨੁ' ਕਹਿ ਕੇ ਸੰਗਤਾਂ ਨੂੰ ਇਸ ਅਨਮੋਲ ਵਿਰਾਸਤ ਤੋਂ ਲਾਹਾ ਲੈਣ ਦੀ ਪ੍ਰੇਰਨਾ ਕਰਦਿਆਂ ਬਾਬਾ ਬੁੱਢਾ ਜੀ ਨੂੰ ਪਹਿਲੇ ਗ੍ਰੰਥੀ ਸਥਾਪਿਤ ਕੀਤਾ ਗਿਆ।

ਦੂਸਰੀ ਖਾਸ-ਉਲ-ਖਾਸ ਘਟਨਾ ਸੰਨ ੧੭੦੬ ਈ: ਦੀ ਹੈ ਜਦੋਂ ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਮਦਮਾ ਸਾਹਿਬ ਦੀ ਪਵਿੱਤਰ ਧਰਤੀ 'ਤੇ ਬਿਰਾਜਮਾਨ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਮੇਂ ਦੀ ਨਜ਼ਾਕਤ ਨੂੰ ਪਹਿਚਾਣਦਿਆਂ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਨੂੰ ਸੰਕਲਿਤ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਪੂਰਨਤਾ ਪ੍ਰਦਾਨ ਕੀਤੀ।

ਤੀਸਰੀ ਘਟਨਾ ਸੰਨ ੧੭੦੮ ਈ: ਦੀ ਹੈ ਜਦੋਂ ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੰਦੇੜ(ਮਹਾਂਰਾਸ਼ਟਰ) ਦੀ ਧਰਤੀ 'ਤੇ ਬਿਰਾਜਮਾਨ ਸਨ। ਗੁਰੂ ਜੀ ਨੇ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾਗੱਦੀ ਪ੍ਰਦਾਨ ਕਰ ਕੇ ਗੁਰਿਆਈ ਦੀ ਰਸਮ ਅਦਾ ਕੀਤੀ। ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਕਰਮਾ ਕਰ ਮੱਥਾ ਟੇਕ ਕੇ ਉੱਥੇ ਹਾਜ਼ਰ ਸਿੱਖਾਂ ਨੂੰ ਉਪਦੇਸ਼ ਦਿੱਤਾ ਕਿ ਅੱਗੇ ਤੋਂ ਦੇਹਧਾਰੀ ਗੁਰੂ-ਪਰੰਪਰਾ ਖਤਮ ਹੈ। ਗੁਰੂ ਜੀ ਨੇ ਸਿੱਖ ਸੰਗਤਾਂ ਨੂੰ ਸਪੱਸ਼ਟ ਰੂਪ ਵਿਚ ਹੁਕਮ ਕੀਤਾ ਕਿ ਅੱਗੇ ਤੋਂ ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਗੁਰੂ ਮੰਨਣਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਬਚਨ ਸਿੱਖਾਂ ਲਈ ਗੁਰ-ਹੁਕਮ, ਗੁਰ-ਫੁਰਮਾਨ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਵੀ ਉਪਦੇਸ਼ ਦਿੱਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਪਾਵਨ ਬਾਣੀ ਦੇ ਭਾਵ-ਅਰਥ ਨੂੰ ਸੁਣਨ, ਮੰਨਣ ਅਤੇ ਅਪਣਾਉਣ ਨਾਲ ਸਭ ਪ੍ਰਕਾਰ ਦੇ ਦੁੱਖ-ਕਲੇਸ਼ ਦੂਰ ਹੋ ਜਾਣਗੇ। ਇਸ ਪਾਵਨ ਬਾਣੀ ਨੂੰ ਮੰਨਣ ਤੇ ਅਪਣਾਉਣ ਨਾਲ ਮਨੁੱਖ ਅਗਿਆਨਤਾ ਅਤੇ ਕਰਮਕਾਂਡਾਂ ਤੋਂ ਮੁਕਤ ਹੋ ਕੇ ਸਰੀਰਿਕ ਅਤੇ ਮਾਨਸਿਕ ਕਸ਼ਟਾਂ ਤੋਂ ਦੂਰ ਰਹਿਣਗੇ।

ਅੱਜ ਪੈਸੇ ਦੀ ਦੌੜ ਵਿਚ ਤੇ ਇਕ ਦੂਜੇ ਨਾਲੋਂ ਅੱਗੇ ਨਿਕਲ ਜਾਣ ਦੀ ਹੋੜ ਵਿਚ ਸਾਰੀ ਦੁਨੀਆ ਨੇ ਆਪਣੀਆਂ ਆਉਣ ਵਾਲੀਆਂ ਨਸਲਾਂ ਨੂੰ ਤਬਾਹੀ ਦੇ ਕੰਢੇ 'ਤੇ ਲਿਆ ਖੜ੍ਹਾ ਕੀਤਾ ਹੈ। ਲੋੜ ਹੈ ਗਿਆਨ ਦੇ ਭੰਡਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਗਿਆਨ ਹਾਸਲ ਕਰ ਕੇ ਅਮਲ ਕਰਨ ਦੀ। ਅਕਾਲ ਪੁਰਖ ਨੇ ਆਪਣਿਆਂ ਭੰਡਾਰਿਆਂ ਵਿੱਚੋਂ ਹਰ ਇਕ ਚੀਜ਼ ਹਰ ਇਕ ਨੂੰ ਬਰਾਬਰ ਬਖ਼ਸ਼ੀ ਹੈ। ਉਸ ਲਈ ਕੋਈ ਛੋਟਾ-ਵੱਡਾ, ਗਰੀਬ-ਅਮੀਰ, ਛੂਤ-ਅਛੂਤ ਨਹੀਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਰ ਇਕ ਮਨੁੱਖ ਨੂੰ ਕੁਦਰਤ ਦਾ ਸਤਿਕਾਰ ਕਰਨ ਅਤੇ ਦਸਾਂ ਨਹੁੰਆਂ ਦੀ ਪਵਿੱਤਰ ਕਮਾਈ ਕਰ

ਕੇ ਆਪਣੇ ਪਰਵਾਰ ਦੀ ਪਾਲਣਾ ਕਰਨ ਅਤੇ ਲੋੜਵੰਦਾਂ ਦੀ ਯਥਾ-ਸ਼ਕਤੀ ਮੁਤਾਬਕ ਸੇਵਾ ਕਰਨ ਦਾ ਸੰਦੇਸ਼ ਦਿੰਦੇ ਹਨ। ਇਸ ਨਾਲ ਸਾਡੇ ਮਨ ਵਿਚ ਸੰਤੁਸ਼ਟੀ ਦੀ ਲਹਿਰ ਉਪਜਦੀ ਹੈ ਜੋ ਸਾਡੇ ਸਰੀਰ ਅਤੇ ਮਨ ਨੂੰ ਅਥਾਹ ਖੁਸ਼ੀ ਦਿੰਦੀ ਹੈ ਜਿਸ ਨਾਲ ਸਾਨੂੰ ਅਕਾਲ ਪੁਰਖ ਦੀ ਨੇੜਤਾ ਦਾ ਅਹਿਸਾਸ ਹੁੰਦਾ ਹੈ। ਕਿਸੇ ਪਰਾਈ ਚੀਜ਼ ਉੱਪਰ ਧੋਖੇ ਨਾਲ ਕਬਜ਼ਾ ਕਰਨਾ ਜਾਂ ਆਪਣੇ ਕੰਮ ਪ੍ਰਤੀ ਪੂਰਨ ਸਮਰਪਿਤ ਨਾ ਹੋਣਾ ਅਕਾਲ-ਪੁਰਖ ਦੀ ਨਰਾਜ਼ਗੀ ਦਾ ਕਾਰਨ ਬਣਦਾ ਹੈ ਗੁਰਬਾਣੀ ਵਿਚ ਇਸ ਪ੍ਰਤੀ ਬਹੁਤ ਸਖਤ ਸ਼ਬਦਾਂ ਵਿਚ ਵਰਣਨ ਕਰ ਕੇ ਉਪਦੇਸ਼ ਕੀਤਾ ਗਿਆ ਹੈ, "ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥ ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥

ਅੱਜ ਸਿੱਖ ਸਾਰੀ ਦੁਨੀਆ ਵਿਚ ਫੈਲ ਕੇ ਆਪਣੀ ਵੱਖਰੀ ਪਹਿਚਾਣ ਕਾਇਮ ਕਰ ਚੁੱਕੇ ਹਨ। ਦੁਨੀਆ ਵਿਚ ਜਿੱਥੇ-ਜਿੱਥੇ ਵੀ ਸਿੱਖ ਗਏ ਉਨ੍ਹਾਂ ਨੇ ਥੋੜ੍ਹਾ ਜਿਹਾ ਪੱਬਾਂ-ਭਾਰ ਹੁੰਦਿਆਂ ਹੀ ਸਭ ਤੋਂ ਪਹਿਲਾ ਕੰਮ ਇਹ ਕੀਤਾ ਕਿ ਗੁਰਦੁਆਰਾ ਸਾਹਿਬ ਦਾ ਨਿਰਮਾਣ ਕਰਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ। ਇਸ ਪਿੱਛੇ ਸਿੱਖਾਂ ਦੀ ਆਪਣੇ ਪਰਵਾਰ, ਦੇਸ਼, ਧਰਮ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਵਿਛੜਨ ਦੀ ਮਾਨਸਿਕ ਪੀੜਾ ਨੂੰ ਸਮਝਿਆ ਜਾ ਸਕਦਾ ਹੈ। ਵਿਦੇਸ਼ਾਂ ਵਿਚ ਗੁਰਦੁਆਰਾ ਸਾਹਿਬਾਨ ਦੇ ਸਥਾਪਿਤ ਹੋ ਜਾਣ ਕਾਰਨ ਵਿਦੇਸ਼ੀ ਲੋਕਾਂ ਨੂੰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਨੂੰ ਸਮਝਣ ਦਾ ਮੌਕਾ ਮਿਲ ਰਿਹਾ ਹੈ। ਜਿੱਥੇ ਬਹੁਤ ਸਾਰੇ ਵਿਦੇਸ਼ੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿੱਖਿਆਵਾਂ ਤੋਂ ਪ੍ਰਭਾਵਿਤ ਹੋ ਕੇ ਸਿੱਖ ਧਰਮ ਵਿਚ ਪ੍ਰਵੇਸ਼ ਕਰ ਕੇ ਮਾਣ ਮਹਿਸੂਸ ਕਰ ਰਹੇ ਹਨ, ਉੱਥੇ ਨਾਲ ਹੀ ਇਕ ਦਰਦਨਾਕ ਪਹਿਲੂ ਵੀ ਸਾਡੇ ਸਾਹਮਣੇ ਹੈ ਕਿ ਅਸੀਂ ਪੈਸੇ ਦੀ ਦੌੜ ਵਿਚ ਆਪਣੇ ਬੱਚਿਆਂ ਨੂੰ ਇਸ ਅਨਮੋਲ ਵਿਰਾਸਤ ਨਾਲ ਜੋੜਨ ਤੋਂ ਅਵੇਸਲੇ ਹੋ ਗਏ ਹਾਂ। ਸਾਡੇ ਬੱਚੇ ਅੱਜ ਟੈਲੀਵੀਜ਼ਨ ਜਾਂ ਇੰਟਰਨੈੱਟ ਦੀ ਚਕਾਚੌਂਧ ਵਿਚ ਗੁਆਚ ਗਏ ਹਨ। ਸਾਡਾ ਦਾਦਾ-ਦਾਦੀ, ਨਾਨਾ-ਨਾਨੀ ਤੋਂ ਸਿੱਖਿਆਦਾਇਕ ਸਾਖੀਆਂ ਸੁਣਨ, ਸੁਣਾਉਨ ਦਾ ਵਿਰਸਾ ਲੱਗਭਗ ਖਤਮ ਹੀ ਹੋ ਚੁੱਕਾ ਹੈ। ਅੱਜ ਸਾਡੇ ਬੱਚੇ ਉਹ ਹੀ ਸਿੱਖ ਰਹੇ ਹਨ ਜੋ ਉਨ੍ਹਾਂ ਨੂੰ ਟੈਲੀਵੀਜ਼ਨ ਸਿਖਾ ਰਿਹਾ ਹੈ। ਅੱਜ ਸਾਨੂੰ ਲੋੜ ਹੈ ਆਪਣੀਆਂ ਘਾਟਾਂ ਵੱਲ ਝਾਤ ਮਾਰਨ ਦੀ। ਗੁਰੂ ਸਾਹਿਬਾਨ ਵੱਲੋਂ ਬਖ਼ਸ਼ੇ ਗੁਰਮਤਿ ਦੇ ਇਸ ਮਹਾਨ ਸੋਮੇ ਤੋਂ ਵਾਂਝੇ ਹੋ ਕੇ ਅਸੀਂ ਦੁਨੀਆ ਦੀ ਭੀੜ ਵਿਚ ਗੁਆਚ ਜਾਵਾਂਗੇ ਪਰ ਸਾਨੂੰ ਤਾਂ ਗੁਰੂ ਸਾਹਿਬ ਨੇ ਹਮੇਸ਼ਾਂ ਹੀ ਹਰ ਪੱਖੋਂ ਦੁਨੀਆ ਤੋਂ ਨਿਵੇਕਲਾ ਬਣਾ ਕੇ ਖੜਾ ਕੀਤਾ ਹੈ ਤਾਂ ਕਿ ਸਿੱਖ ਲੱਖਾਂ ਵਿਚ ਖੜਾ ਇਕੱਲਾ ਹੀ ਪਹਿਚਾਣਿਆ ਜਾ ਸਕੇ। ਸਾਨੂੰ ਅੱਜ ਸਖਤ ਲੋੜ ਹੈ ਆਪਣੇ ਵਿਰਸੇ ਨਾਲ, ਗੁਰਮਤਿ ਨਾਲ ਅਤੇ ਆਪਣੀਆਂ ਕੀਮਤੀ ਪਰੰਪਰਾਵਾਂ ਨਾਲ ਆਪ ਜੁੜਨ ਦੀ ਅਤੇ ਆਪਣੇ ਬੱਚਿਆਂ ਨੂੰ ਜੋੜਨ ਦੀ ਤਾਂ ਕਿ ਗੁਰੂ ਸਾਹਿਬਾਨ ਵੱਲੋਂ ਬਖ਼ਸ਼ੇ ਗੁਰਮਤਿ ਦੇ ਪ੍ਰਕਾਸ਼ ਨਾਲ ਸਾਰੀ ਦੁਨੀਆ ਪ੍ਰਕਾਸ਼ਮਾਨ ਹੋ ਕੇ ਚਾਰੇ ਪਾਸੇ ਖੁਸ਼ਹਾਲੀ ਅਤੇ ਭਾਈਚਾਰੇ ਨੂੰ ਕਾਇਮ ਕਰ ਸਕੇ।

■

# ਗੁਰਮਤਿ ਵਿਚ ਪ੍ਰਕਿਰਤੀ ਦਾ ਮਹੱਤਵ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਅੱਜ ਸਾਰੀ ਸ੍ਰਿਸ਼ਟੀ ਵਾਤਾਵਰਨ ਦੇ ਪੂਰੀ ਤਰ੍ਹਾਂ ਦੂਸ਼ਿਤ ਹੋ ਜਾਣ ਕਾਰਨ ਪੀੜਤ ਹੈ। ਮਨੁੱਖ ਦਾ ਸਮਾਜਿਕ, ਧਾਰਮਿਕ, ਆਰਥਿਕ ਅਤੇ ਰਾਜਨੀਤਿਕ ਜੀਵਨ ਅਤੇ ਉਸ ਦੀ ਸਰੀਰਕ ਪ੍ਰਕ੍ਰਿਆ ਸਭ ਦਰਮ-ਵਰਮ ਹੋ ਰਹੇ ਹਨ। ਸ੍ਰਿਸ਼ਟੀ ਤੇਜ਼ੀ ਨਾਲ ਵਿਨਾਸ਼ ਵੱਲ ਵਧ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰਿਸ਼ਟੀ ਦੀਆਂ ਆਧੁਨਿਕ ਸਮੂਹ ਸਮੱਸਿਆਵਾਂ ਦਾ ਸਮਾਧਾਨ/ਹੱਲ ਮੌਜੂਦ ਹੈ। ਸਾਨੂੰ ਇਸ ਮਹਾਨ ਗੁਰਮਤਿ ਗਿਆਨ ਨੂੰ ਸਮਝਣ ਅਤੇ ਅਮਲ ਵਿਚ ਲਿਆਉਣ ਲਈ ਬੁੱਧੀ ਤੇ ਬਿਬੇਕ ਦੀ ਲੋੜ ਹੈ। ਸ੍ਰਿਸ਼ਟੀ ਦੇ ਪੰਜ ਤੱਤ ਅਤੇ ਪੰਜ ਵਿਸ਼ੇ-ਵਿਕਾਰ ਹਨ। ਇਨ੍ਹਾਂ ਨੂੰ ਸ਼ੁੱਧ ਅਤੇ ਸਹੀ ਰੱਖਣ ਲਈ ਸਤ, ਸੰਜਮ ਅਤੇ ਸੰਤੋਖ ਦੀ ਲੋੜ ਹੈ। ਇਸ ਲੇਖ ਵਿਚ ਗੁਰਮਤਿ ਗਿਆਨ ਦੀ ਰੋਸ਼ਨੀ ਵਿਚ ਪ੍ਰਕਿਰਤੀ ਦੇ ਮਹੱਤਵ ਬਾਰੇ ਸੰਖੇਪ ਚਰਚਾ ਕਰ ਰਹੇ ਹਾਂ।

ਪ੍ਰਕਿਰਤੀ ਇਸ ਸਾਰੀ ਸ੍ਰਿਸ਼ਟੀ ਰਚਨਾ ਦਾ ਮੂਲ-ਸ੍ਰੋਤ ਮੰਨਿਆ ਗਿਆ ਹੈ। ਮਨੁੱਖ ਵੀ ਇਸ ਸ੍ਰਿਸ਼ਟੀ ਰਚਨਾ ਦਾ ਹੀ ਇਕ ਅੰਗ ਹੈ। ਮਨੁੱਖ ਵਿਚ ਬੌਧਿਕ ਗੁਣ ਪ੍ਰਬਲ ਹੋਣ ਕਾਰਨ ਸਾਰੀ ਸ੍ਰਿਸ਼ਟੀ ਦਾ ਕੇਂਦਰ ਬਿੰਦੂ ਹੈ, ਸਰਦਾਰ ਹੈ, ਅਰਥਾਤ ਸਾਰੀ ਮਖਲੂਕਾਤ ਉੱਤੇ ਮਨੁੱਖ ਦੀ ਸਰਦਾਰੀ ਹੈ। ਉਹ ਅਸ਼ਰਫ ਮਖਲੂਕਾਤ ਕਰਕੇ ਜਾਣਿਆ ਜਾਂਦਾ ਹੈ। ਗੁਰੂ ਸਾਹਿਬ ਨੇ ਫੁਰਮਾਇਆ ਹੈ:

*ਅਵਰ ਜੋਨਿ ਤੇਰੀ ਪਨਿਹਾਰੀ॥*
*ਇਸੁ ਧਰਤੀ ਮਹਿ ਤੇਰੀ ਸਿਕਦਾਰੀ॥* *(ਪੰਨਾ ੩੭੪)*

ਸ੍ਰਿਸ਼ਟੀ ਦੇ ਕਣ-ਕਣ ਤੋਂ ਲੈ ਕੇ ਮਨੁੱਖ ਦੇ ਰੋਮ-ਰੋਮ ਤਕ ਪ੍ਰਕਿਰਤੀ ਦੀ ਇਹ ਹੋਂਦ-ਹਸਤੀ ਅਤੇ ਸ਼ਕਤੀ ਵਿਦਮਾਨ ਹੈ। ਜਿਨ੍ਹਾਂ ਪੰਜ ਤੱਤਾਂ ਤੋਂ ਸ੍ਰਿਸ਼ਟੀ ਰਚੀ ਗਈ ਹੈ, ਉਹ ਪੰਜ ਤੱਤਾਂ ਤੋਂ ਹੀ ਮਨੁੱਖੀ ਸਰੀਰ ਦਾ ਗਠਨ ਹੋਇਆ ਹੈ। ਭਗਤ ਰਵਿਦਾਸ ਜੀ, ਭਗਤ ਪੀਪਾ ਜੀ ਅਤੇ ਗੁਰੂ ਸਾਹਿਬਾਨ ਵੱਲੋਂ ਗੁਰਬਾਣੀ ਵਿਚ ਦੱਸਿਆ ਗਿਆ ਹੈ:

*- ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥*
*ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥* *(ਪੰਨਾ ੬੫੯)*
*- ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥* *(ਪੰਨਾ ੬੯੫)*

**ਸਾਬਕਾ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ*

*– ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥* *(ਪੰਨਾ ੧੪੨੭)*

*– ਪੰਚ ਤਤੁ ਕਾ ਰਚਨੁ ਰਚਾਨਾ॥* *(ਪੰਨਾ ੧੦੭੩)*

ਗੁਰਬਾਣੀ ਸਾਨੂੰ ਸਪੱਸ਼ਟ ਕਰਦੀ ਹੈ ਕਿ ਇਨ੍ਹਾਂ ਪੰਜਾਂ ਤੱਤਾਂ ਦੁਆਰਾ ਹੀ ਅਕਾਲ ਪੁਰਖ ਨੇ ਸਾਰੀ ਸ੍ਰਿਸ਼ਟੀ ਸਾਜੀ ਹੈ। ਇਨ੍ਹਾਂ ਵਿਚ ਕੋਈ ਛੇਵਾਂ ਤੱਤ ਨਹੀਂ ਰਲਾਇਆ ਜਾ ਸਕਦਾ। ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ:

*ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥*
*(ਪੰਨਾ ੭੩੬)*

ਗੁਰਮਤਿ ਅਤੇ ਵਿਗਿਆਨ ਵੱਲੋਂ ਸ੍ਰਿਸ਼ਟੀ ਰਚਨਾ ਵਿਚ ਪੰਜ ਤੱਤ ਇਹ ਮੰਨੇ ਗਏ ਹਨ— ਪਉਣ (ਹਵਾ), ਪਾਣੀ, ਪ੍ਰਿਥਵੀ, ਅਕਾਸ਼ ਅਤੇ ਅਗਨੀ। ਇਨ੍ਹਾਂ ਪੰਜਾਂ ਤੱਤਾਂ ਦੇ ਮੇਲ ਤੋਂ ਕੁਦਰਤ ਨੇ ਇਕ ਵਿਸ਼ੇਸ਼ ਪ੍ਰਕਾਰ ਦਾ ਪ੍ਰਕਿਰਤਿਕ ਮੰਡਲ (ਵਾਤਾਵਰਨ) ਸਿਰਜਿਆ। ਉਸ ਪ੍ਰਕਿਰਤਿਕ ਮੰਡਲ ਵਿਚ ਅਨੇਕ ਪ੍ਰਕਾਰੀ ਅਤੇ ਬਹੁਰੰਗੀ ਬਨਸਪਤੀ ਅਤੇ ਭਾਂਤ-ਭਾਂਤ ਦੇ ਜੀਵ-ਜੰਤੂ ਪੈਦਾ ਹੋਏ। ਇਹ ਵਾਤਾਵਰਨ ਇਨ੍ਹਾਂ ਦੀ ਹੋਂਦ-ਹਸਤੀ ਦਾ ਆਧਾਰ ਹੈ। ਇਨ੍ਹਾਂ ਪੰਜਾਂ ਤੱਤਾਂ ਵਿੱਚੋਂ ਕਿਸੇ ਵੀ ਇੱਕ ਦੀ ਘਾਟ ਜਾਂ ਵਾਧ ਸ੍ਰਿਸ਼ਟੀ ਲਈ ਨੁਕਸਾਨਦਾਇਕ ਹੈ। ਇਨ੍ਹਾਂ ਤੱਤਾਂ ਦਾ ਸੰਤੁਲਨ ਬਣਾਈ ਰੱਖਣਾ ਅਤੀ ਮਹੱਤਵਪੂਰਨ ਹੈ। ਗੁਰਬਾਣੀ ਅਨੁਸਾਰ ਸ੍ਰਿਸ਼ਟੀ ਰਚਨਾ ਵਿਚ ਪਉਣ (ਹਵਾ) ਅਤੇ ਪਾਣੀ ਦਾ ਸਭ ਤੋਂ ਵੱਧ ਮਹੱਤਵਪੂਰਨ ਯੋਗਦਾਨ ਮੰਨਿਆ ਗਿਆ ਹੈ। ਗੁਰਬਾਣੀ ਦੇ ਮਹਾਂਵਾਕ ਹਨ:

*– ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*
*ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥* *(ਪੰਨਾ ੧੪੬)*

*– ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥* *(ਪੰਨਾ ੧੯)*

*– ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥* *(ਪੰਨਾ ੪੭੨)*

ਕਾਦਰ ਦੀ ਕ੍ਰਿਤ-ਇਹ ਪ੍ਰਕਿਰਤੀ ਕੁਦਰਤ ਦੇ ਇਕ ਨਿਯਮਬੱਧ ਰੂਪ ਵਿਚ ਕੰਮ ਕਰਦੀ ਹੈ। ਕੁਦਰਤ ਦੇ ਇਨ੍ਹਾਂ ਨਿਯਮਾਂ ਅਨੁਸਾਰ ਸੂਰਜ, ਚੰਦ ਅਤੇ ਤਾਰੇ ਪੈਦਾ ਹੋਏ ਹਨ। ਨਿਯਮ ਵਿਚ ਬੱਧੇ ਹੀ ਜੀਵ ਪੈਦਾ ਹੁੰਦੇ ਹਨ ਅਤੇ ਨਿਯਮ ਅਨੁਸਾਰ ਉਹ ਆਪਣਾ ਜੀਵਨ ਗੁਜ਼ਾਰਦੇ ਹਨ। ਗੁਰਬਾਣੀ ਵਿਚ ਵਰਣਨ ਕੀਤਾ ਗਿਆ ਹੈ:

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥*
*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥*
*ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥*
*ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥* *(ਪੰਨਾ ੧)*

ਆਸਾ ਕੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਕਾਦਰ ਵੱਲੋਂ ਰਚੀ ਕੁਦਰਤ ਦੇ

ਵੱਖ-ਵੱਖ ਰੂਪਾਂ ਬਾਰੇ ਬਿਆਨ ਕਰਦਿਆਂ ਸਮਝਾਉਂਦੇ ਹਨ ਕਿ ਇਸ ਅਗੰਮੀ ਰਚਨਾ ਦੀ ਸ਼ਕਤੀ ਅਤੇ ਹਸਤੀ ਬਾਰੇ ਅਕਾਲ ਪੁਰਖ ਆਪ ਹੀ ਜਾਣਦਾ ਹੈ। ਇਨ੍ਹਾਂ ਦਾ ਪੂਰਾ ਭੇਤ ਪਾ ਲੈਣਾ ਮਨੁੱਖ ਦੇ ਵੱਸ ਦੀ ਗੱਲ ਨਹੀਂ ਹੈ। ਸਤਿਗੁਰ ਫੁਰਮਾਉਂਦੇ ਹਨ:

*ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ॥*
*ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ॥*
*ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ॥*
*ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ॥* *(ਪੰਨਾ ੪੬੭)*

ਘਰ-ਗ੍ਰਿਹਸਤ ਦਾ ਵਾਤਾਵਰਨ ਪਰਵਾਰ ਦੇ ਜੀਆਂ ਦੇ ਸੁਭਾਅ ਉੱਤੇ ਨਿਰਭਰ ਹੈ। ਇਹ ਸੁਭਾਅ ਵੀ ਕੁਦਰਤ ਦੀ ਦੇਣ ਹੈ। ਭੂਗੋਲਿਕ ਸਥਿਤੀ ਅਤੇ ਜਲਵਾਯੂ ਦਾ ਪ੍ਰਭਾਵ ਸਮਾਜਿਕ ਰਹਿਣ-ਸਹਿਣ ਉੱਤੇ ਹੁੰਦਾ ਹੈ ਅਤੇ ਆਲੇ-ਦੁਆਲੇ ਦੇ ਸਮਾਜ ਪਰਵਾਰਿਕ ਹਾਲਾਤ ਦਾ ਅਸਰ ਵਿਅਕਤੀ ਸਹਿਜੇ ਹੀ ਗ੍ਰਹਿਣ ਕਰ ਲੈਂਦਾ ਹੈ। ਉਨ੍ਹਾਂ ਪ੍ਰਸਥਿਤੀਆਂ ਅਨੁਸਾਰ ਉਹ ਆਪਣੇ ਆਪ ਨੂੰ ਢਾਲ ਲੈਂਦਾ ਹੈ। ਉੱਥੋਂ ਦੀ ਭਾਸ਼ਾ ਸਹਿਜ ਨਾਲ ਹੀ ਸਿੱਖ ਲੈਂਦਾ ਹੈ ਅਰਥਾਤ ਉੱਥੋਂ ਦਾ ਸੱਭਿਆਚਾਰ, ਰਹਿਣ-ਸਹਿਣ, ਵੇਸ-ਭੂਸ਼ਾ ਧਾਰਨ ਕਰ ਲੈਂਦਾ ਹੈ। ਜਿਸ ਨਾਲ ਉਸ ਦੀ ਅਤੇ ਉਸ ਸਮਾਜ ਦੀ ਵੱਖਰੀ ਹੋਂਦ-ਹਸਤੀ ਤਥਾ ਪਹਿਚਾਣ ਸਥਾਪਿਤ ਹੋ ਜਾਂਦੀ ਹੈ। ਇਸੇ ਕਰਕੇ ਵੱਖ-ਵੱਖ ਤਰ੍ਹਾਂ ਦੇ ਜੀਵ-ਜੰਤੂ ਹਨ, ਵੱਖ-ਵੱਖ ਸਮਾਜ ਹਨ। ਹਰ ਸਮਾਜਿਕ ਢਾਂਚੇ ਵਿਚ ਕੁਝ ਲੋਕ ਚੰਗਿਆਈ ਅਤੇ ਕੁਝ ਬੁਰਿਆਈ ਕਰਨ ਵਾਲੇ ਹਨ ਅਰਥਾਤ ਉਨ੍ਹਾਂ ਦੀ ਸੋਚ ਅਤੇ ਸੁਭਾਅ ਵੱਖਰਾ-ਵੱਖਰਾ ਹੈ। ਇਹ ਸਭ ਸ੍ਰਿਸ਼ਟੀ ਅਤੇ ਜੀਵਨ ਕੁਦਰਤ ਦਾ ਹੀ ਰੂਪ ਹਨ। ਆਸਾ ਕੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:

*ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥*
*ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ॥*
*ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ॥*
*ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ॥*
*ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ॥*
*ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ॥*
*ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ॥*
*ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥*
*ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ॥* *(ਪੰਨਾ ੪੬੪)*

ਇਸ ਪ੍ਰਕਾਰ ਇਹ ਸਾਰੀ ਪ੍ਰਕਿਰਤੀ 'ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥' ਦੇ ਮਹਾਂਵਾਕ ਅਨੁਸਾਰ ਆਪਣੇ ਸਿਰਜਕ-ਕਾਦਰ ਦੇ ਹੁਕਮ ਵਿਚ ਬੱਧੀ ਹੋਈ ਹੈ। ਦਿਨ-ਰਾਤ, ਸਰਦੀ-ਗਰਮੀ, ਚੰਗੇ-ਮਾੜੇ, ਦੁੱਖ-ਸੁਖ, ਖੁਸ਼ੀ-ਗ਼ਮੀ,

ਮੂਰਖ-ਸਿਆਣੇ ਇਹ ਸਭ 'ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ॥' ਕੁਦਰਤ ਦਾ ਹੀ ਪ੍ਰਗਟਾਵਾ ਹੈ। ਇਹ ਮਨੁੱਖਤਾ ਲਈ ਕੁਦਰਤੀ ਅਤੇ ਇਲਾਹੀ ਵਿਰਾਸਤ ਹੈ। ਮਨੁੱਖ ਨੇ ਇਸ ਦੇ ਵਿਚ ਹੀ ਜੀਵਨ ਗੁਜ਼ਾਰਨਾ ਹੈ। ਮੌਸਮਾਂ ਦੀ ਤਬਦੀਲੀ, ਘਰੇਲੂ ਵਾਤਾਵਰਨ, ਸਮਾਜਿਕ ਅਤੇ ਰਾਜਨੀਤਿਕ ਹਾਲਾਤ ਮਨੁੱਖ ਦੇ ਜੀਵਨ ਦਾ ਹਿੱਸਾ ਬਣ ਜਾਂਦੇ ਹਨ। ਗੁਰਮਤਿ ਮਨੁੱਖ ਨੂੰ ਪ੍ਰਕਿਰਤੀ ਨਾਲ ਇਕਮਿਕ ਹੋ ਕੇ ਚੱਲਣ ਲਈ ਪ੍ਰੇਰਦੀ ਹੈ। ਮਨੁੱਖ ਇਸ ਪ੍ਰਕਿਰਤੀ ਦਾ ਕੇਂਦਰ-ਬਿੰਦੂ ਹੈ ਅਤੇ ਉਹ ਕਾਦਰ ਦੀ ਕੁਦਰਤ ਦਾ ਸੁੰਦਰ, ਅਨਿੱਖੜਵਾਂ ਅਤੇ ਮਹੱਤਵਪੂਰਨ ਅੰਗ ਹੈ। ਮਨੁੱਖ ਸ਼ੁੱਧ ਪ੍ਰਕਿਰਤੀ-ਜੋ ਉਸ ਦਾ ਸਰੋਤ ਹੈ-ਰਾਹੀਂ ਹੀ ਕਾਦਰ ਤਕ ਪਹੁੰਚ ਸਕਦਾ ਹੈ।

ਪ੍ਰਕਿਰਤੀ ਦਾ ਹਰ ਅੰਗ ਅਤੇ ਹਰ ਸ਼ਕਤੀ ਰੂਪ ਕੁਦਰਤ ਦੇ ਵਿਧੀ-ਵਿਧਾਨ ਅਨੁਸਾਰ ਹੀ ਕੰਮ ਕਰਦਾ ਹੈ ਤੇ ਉਹ ਹੁਕਮ ਵਿਚ ਹੀ ਬੱਧਾ ਤੁਰ ਰਿਹਾ ਹੈ। ਸੂਰਜ ਅਤੇ ਚੰਦ ਵਰਗੇ ਵੱਡੇ-ਵੱਡੇ ਅਕਾਰ ਉਸ ਦੇ ਭੈ ਵਿਚ ਚੱਲ ਰਹੇ ਹਨ। ਧਰਤੀ ਅਣਗਿਣਤ ਭਾਰਾਂ ਥੱਲੇ ਦੱਬੀ ਹੋਈ ਹੈ। ਪਰ ਕੋਈ ਵੀ ਆਪਣੀ ਥਾਂ ਤੋਂ ਇਧਰ-ਉਧਰ ਨਹੀਂ ਹੋ ਸਕਦਾ। ਇਨ੍ਹਾਂ ਦੀ ਕਾਰਜਸ਼ੀਲਤਾ ਵਿਚ ਅਸਚਰਜ ਕਰਨ ਵਾਲਾ ਸਹਿਯੋਗ, ਜਾਬਤਾ ਅਤੇ ਸੰਤੁਲਨ ਹੈ। ਇਸ ਸੰਤੁਲਨ ਦੇ ਵਿਗੜ ਜਾਣ ਕਾਰਨ ਸਰਬਨਾਸ਼ ਨਿਸ਼ਚਿਤ ਹੀ ਹੈ। ਬਾਹਰਲੇ ਜਗਤ ਤੋਂ ਇਲਾਵਾ ਮਨੁੱਖ ਦੀ ਸਰੀਰਿਕ-ਪ੍ਰਣਾਲੀ ਤਥਾ ਅੰਦਰਲਾ ਜਗਤ ਵੀ ਕੁਦਰਤ ਹੀ ਚਲਾ ਰਹੀ ਹੈ। ਮਨੁੱਖ ਨੇ ਇਸ ਦੀ ਸੰਭਾਲ ਕਰਨੀ ਹੈ। ਲੋੜ ਪੈਣ ਉੱਤੇ ਮਨੁੱਖ ਦਵਾ-ਦਾਰੂ ਕਰ ਸਕਦਾ ਹੈ, ਪ੍ਰਕਿਰਤੀ ਵਿੱਚੋਂ ਹੀ ਤਿਆਰ ਕੀਤੀ ਇਹ ਦਵਾ-ਦਾਰੂ ਹੁੰਦੀ ਹੈ। ਹਰ ਦਵਾ ਦੀ ਆਪਣੀ ਤਾਸੀਰ ਹੈ, ਆਪਣੇ ਗੁਣ ਹਨ ਜੋ ਕੁਦਰਤ ਦੀ ਹੀ ਦੇਣ ਹਨ। ਮਨੁੱਖ ਆਦਿ ਕਾਲ ਤੋਂ ਕੁਦਰਤ ਦੇ ਭੇਦ ਜਾਣਨ, ਕੁਦਰਤੀ ਸ਼ਕਤੀਆਂ ਦੇ ਪ੍ਰਯੋਗ ਆਪਣੇ ਭਾਂਤ-ਭਾਂਤ ਦੇ ਹਿਤਾਂ ਦੀ ਪੂਰਤੀ ਲਈ ਅਨੇਕ ਪ੍ਰਕਾਰ ਦੇ ਯਤਨ, ਤਜਰਬੇ ਅਤੇ ਹੱਥਕੰਡੇ ਵਰਤਦਾ ਆ ਰਿਹਾ ਹੈ। ਜਿਸ ਦਾ ਅੰਤ ਸਰਬਨਾਸ਼ ਹੀ ਹੁੰਦਾ ਰਿਹਾ ਹੈ। ਕੁਦਰਤ ਮੁੜ ਆਪਣੀ ਖੇਡ ਖੇਡਦੀ ਹੈ ਅਤੇ ਇਨ੍ਹਾਂ ਪੰਜਾਂ ਤੱਤਾਂ ਤੋਂ ਹੀ ਸ੍ਰਿਸ਼ਟੀ ਦੀ ਫਿਰ ਸਿਰਜਨਾ ਹੁੰਦੀ ਹੈ। ਗੁਰਵਾਕ ਹੈ:

*ਕਈ ਬਾਰ ਪਸਰਿਓ ਪਾਸਾਰ॥ ਸਦਾ ਸਦਾ ਇਕੁ ਏਕੰਕਾਰ॥ (ਪੰਨਾ ੨੭੬)*

ਗੁਰਬਾਣੀ ਵਿਚ ਅਕਾਲ ਪੁਰਖ ਵਾਸਤੇ ਅਨੰਤ ਨਾਂਵਾਂ ਸਮੇਤ ਸ਼ਬਦ ੴ (ਇਕ-ਓਅੰਕਾਰ) ਵਰਤਿਆ ਗਿਆ ਹੈ। ਅਕਾਲ ਪੁਰਖ ਹੀ ਸਮੁੱਚੀ ਸ੍ਰਿਸ਼ਟੀ ਦਾ ਕਰਤਾ, ਭਰਤਾ ਅਤੇ ਹਰਤਾ ਹੈ। ਜਦੋਂ ਵੀ ਸ੍ਰਿਸ਼ਟੀ ਦੀ ਸਿਰਜਨਾ ਹੋਈ ਹੈ, ਅਕਾਲ ਪੁਰਖ ਦੇ ਹੁਕਮ ਅਨੁਸਾਰ ਹੀ ਹੋਈ ਹੈ। ਅਕਾਲ ਪੁਰਖ ਦੀ ਹੋਂਦ ਦਾ ਕਾਰਨ ਭਾਵੇਂ ਕੋਈ ਨਹੀਂ ਪਰ ਉਹ ਸ੍ਰਿਸ਼ਟੀ ਵਿਚਲੀਆਂ ਸਮੂਹ ਵਸਤਾਂ, ਹਸਤੀਆਂ ਅਤੇ ਸ਼ਕਤੀਆਂ ਦਾ ਕਾਰਨ ਹੈ। ਮਨੁੱਖ ਦੇ ਹੱਥ ਵਿਚ ਕੁਝ ਵੀ ਨਹੀਂ ਹੈ, ਮਨੁੱਖ ਕਾਦਰ ਦੀ ਕੁਦਰਤ

ਦੇ ਹੱਥ ਵਿਚ ਇਕ ਖਿਡੌਣੇ ਦੀ ਨਿਆਈਂ ਹੀ ਹੈ। ਅਕਾਲ ਪੁਰਖ ਹੀ ਘੜਨ-ਭੰਜਨ ਸਮਰੱਥ ਹੈ। ਗੁਰੂ ਸਾਹਿਬਾਨ ਗੁਰਬਾਣੀ ਵਿਚ ਇਸ ਸਿਸਟਮ ਦੇ ਕੁਦਰਤੀ ਕੰਟਰੋਲ ਬਾਰੇ ਇਉਂ ਫੁਰਮਾਉਂਦੇ ਹਨ:

*- ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥*
*ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥*
*ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ ਰਾਜਾ ਧਰਮ ਦੁਆਰੁ॥*
*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥ (ਪੰਨਾ ੪੬੪)*

*- ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ॥*
*ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ॥*
*ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ॥*
*ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ॥*
*(ਪੰਨਾ ੭੩੬)*

ਸਤਿਗੁਰੂ ਸਮਝਾਉਂਦੇ ਹਨ ਕਿ ਓਅੰਕਾਰ ਨੇ ਹੀ ਬ੍ਰਹਮਾ ਨੂੰ ਪੈਦਾ ਕੀਤਾ ਹੈ ਅਤੇ ਚਾਰੇ ਜੁਗ, ਖਾਣੀਆਂ, ਬਾਣੀਆਂ ਅਤੇ ਚਾਰੇ ਵੇਦ ਵੀ 'ਓਅੰਕਾਰ' ਨੇ ਹੀ ਪੈਦਾ ਕੀਤੇ ਹਨ। ਮਹਾਂਵਾਕ ਹੈ:

*ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥*
*ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥*
*ਓਅੰਕਾਰਿ ਸਬਦਿ ਉਧਰੇ॥ ਓਅੰਕਾਰਿ ਗੁਰਮੁਖਿ ਤਰੇ॥*
*ਓਨਮ ਅਖਰ ਸੁਣਹੁ ਬੀਚਾਰੁ॥ ਓਨਮ ਅਖਰੁ ਤ੍ਰਿਭਵਣ ਸਾਰੁ॥ (ਪੰਨਾ ੯੨੯)*

ਪਰਮਾਤਮਾ ਦੀ ਤਾਕਤ ਬੇਅੰਤ ਹੈ, ਕਿਸੇ ਸੀਮਾ ਵਿਚ ਨਹੀਂ ਹੈ। ਉਹ ਅਸੀਮ ਹੈ। ਜਿੰਨਾ ਅਕਾਰ ਵਿਖਾਈ ਦਿੰਦਾ ਹੈ ਅਤੇ ਜੋ ਵੀ ਪਾਤਾਲ ਅਤੇ ਅਕਾਸ਼ ਵਿਚ ਮੌਜੂਦ ਹੈ ਅਤੇ ਜੋ ਪੰਜ ਤੱਤ ਸ੍ਰਿਸ਼ਟੀ ਰਚਨਾ ਦੇ ਮੂਲ ਤੱਤ ਹਨ, ਇਨ੍ਹਾਂ ਦਾ ਆਧਾਰ ਨਾਮ ਹੈ। ਇਹ ਨਾਮ ਤੋਂ ਹੀ ਪੈਦਾ ਹੋਏ ਹਨ, ਨਾਮ ਦੇ ਆਸਰੇ ਹੀ ਇਨ੍ਹਾਂ ਦੀ ਹੋਂਦ ਹੈ। ਗੁਰਬਾਣੀ ਵਿਚ ਦਰਜ ਹੈ:

*- ਨਾਮ ਕੇ ਧਾਰੇ ਆਗਾਸ ਪਾਤਾਲ॥ ਨਾਮ ਕੇ ਧਾਰੇ ਸਗਲ ਆਕਾਰ॥*
*(ਪੰਨਾ ੨੮੪)*

*- ਊਰਮ ਧੂਰਮ ਜੋਤਿ ਉਜਾਲਾ॥ ਤੀਨਿ ਭਵਣ ਮਹਿ ਗੁਰ ਗੋਪਾਲਾ॥*
*(ਪੰਨਾ ੯੩੦)*

*- ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ॥ (ਪੰਨਾ ੧੧੦੯)*

ਗੁਰਮਤਿ ਫ਼ਲਸਫ਼ੇ ਅਨੁਸਾਰ ਹਰੀ ਦਾ ਸਿਮਰਨ ਕਰ ਕੇ ਹੀ ਅਕਾਰ ਹੋਂਦ ਵਿਚ ਆਏ ਹਨ। ਹਰੀ ਦਾ ਸਿਮਰਨ ਕਰ ਕੇ ਹੀ ਪਰਮਾਤਮਾ ਦੀ ਹੋਂਦ, ਹਰੀ ਦੇ ਨਾਮ

ਨਾਲ ਜੁੜਿਆ ਜਾ ਸਕਦਾ ਹੈ। ਇਸ ਲਈ ਇਹ ਸਾਰੀ ਰਚਨਾ ਅਤੇ ਸ੍ਰਿਸ਼ਟੀ ਦੇ ਮੂਲ ਤੱਤ ਪਰਮਾਤਮਾ ਦੇ ਸਿਮਰਨ ਵਿਚ ਲੱਗੇ ਹੋਏ ਹਨ ਤਾਂ ਜੋ ਨਾਮ ਦਾ ਆਧਾਰ ਬਣਿਆ ਰਹੇ। ਗੁਰਬਾਣੀ ਵਿਚ ਫੁਰਮਾਨ ਹੈ:

*– ਸਿਮਰੈ ਧਰਤੀ ਅਰੁ ਆਕਾਸਾ॥ ਸਿਮਰਹਿ ਚੰਦ ਸੂਰਜ ਗੁਣਤਾਸਾ॥*
*ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ॥*
*(ਪੰਨਾ ੧੦੭੮-੭੯)*

*– ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥*
*ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥ (ਪੰਨਾ ੬)*

ਅਕਾਲ ਪੁਰਖ ਦੇ ਸ੍ਰਿਸ਼ਟੀ ਰਚਨਾ ਬਾਰੇ ਮਹਾਨ ਵਿਦਵਾਨ ਗੁਰਮੁਖ ਪਿਆਰੇ ਭਾਈ ਗੁਰਦਾਸ ਜੀ ਜਿਨ੍ਹਾਂ ਦੀ ਰਚਨਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਕਰਕੇ ਜਾਣਿਆ ਜਾਂਦਾ ਹੈ, ਇਉਂ ਬਿਆਨ ਕਰਦੇ ਹਨ ਕਿ, ਕਾਦਰ ਨੂੰ ਕਿਸੇ ਨਾ ਹੀ ਵੇਖਿਆ ਹੈ ਅਤੇ ਨਾ ਹੀ ਉਸ ਦੀ ਸਤਹ-ਸ਼ਕਤੀ ਦਾ ਹੀ ਕੋਈ ਅਨੁਮਾਨ ਲਗਾ ਸਕਦਾ ਹੈ। ਕਾਦਰ ਨੂੰ ਕੁਦਰਤ ਦੇ ਵਿਸ਼ਾਲ ਪਸਾਰੇ ਵਿੱਚੋਂ ਹੀ ਵੇਖਿਆ ਸਮਝਿਆ ਜਾ ਸਕਦਾ ਹੈ। ਆਪ ਨੇ ਲਿਖਿਆ ਹੈ:

*ਕਾਦਰੁ ਕਿਨੇ ਨ ਲਖਿਆ ਕੁਦਰਤਿ ਸਾਜਿ ਕੀਆ ਅਵਤਾਰਾ।*
*ਇਕ ਦੂ ਕੁਦਰਤਿ ਲਖ ਕਰਿ ਲਖ ਬਿਅੰਤ ਅਸੰਖ ਅਪਾਰਾ।*
*ਰੋਮਿ ਰੋਮਿ ਵਿਚਿ ਰਖਿਓਨਿ ਕਰਿ ਬ੍ਰਹਮੰਡਿ ਕਰੋੜਿ ਸੁਮਾਰਾ।*
*ਇਕਸਿ ਇਕਸਿ ਬ੍ਰਹਮੰਡਿ ਵਿਚ ਦਸਿ ਦਸਿ ਕਰਿ ਅਵਤਾਰ ਉਤਾਰਾ।*
*ਕੇਤੇ ਬੇਦਿ ਬਿਆਸ ਕਰਿ ਕਈ ਕਤੇਬ ਮੁਹੰਮਦ ਯਾਰਾ।*
*ਕੁਦਰਤਿ ਇਕੁ ਏਤਾ ਪਾਸਾਰਾ॥੪॥ (ਵਾਰ ੧:੪)*

ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਕਾਦਰ ਦੀ ਕੁਦਰਤ-ਪ੍ਰਕਿਰਤੀ-ਸ੍ਰਿਸ਼ਟੀ ਦੀ ਸਿਰਜਨਾ ਅਤੇ ਸਾਜਨਾ ਕਰਨ ਤੋਂ ਪਹਿਲਾਂ ਦੇ ਹਾਲਾਤ ਬਾਰੇ ਵੀ ਲੋਕਾਈ ਨੂੰ ਜਾਣੂ ਕਰਾਉਂਦੇ ਹਨ। ਵਿਗਿਆਨ ਤਾਂ ਅਜੇ ਤੀਕ ਉੱਥੇ ਤਕ ਪਹੁੰਚ ਨਹੀਂ ਸਕਿਆ। ਹਾਂ! ਵੱਖ-ਵੱਖ ਧਰਮਾਂ ਦੇ ਰਹਿਬਰ ਜ਼ਰੂਰ ਮੰਨਦੇ ਹਨ ਕਿ ਇਸ ਸਾਰੀ ਸ੍ਰਿਸ਼ਟੀ ਤੋਂ ਪਹਿਲਾਂ ਵੀ ਪਰਮਾਤਮਾ ਦੀ ਹੋਂਦ-ਹਸਤੀ ਕਾਇਮ-ਦਾਇਮ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਇਉਂ ਸਪੱਸ਼ਟ ਕਰਦੇ ਹਨ:

*ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥*
*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥*
*ਖਾਣੀ ਨ ਬਾਣੀ ਪਉਣ ਨ ਪਾਣੀ॥ ਓਪਤਿ ਖਪਤਿ ਨ ਆਵਣ ਜਾਣੀ॥*
*ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ॥ (ਪੰਨਾ ੧੦੩੫)*

ਪਰਮਾਤਮਾ ਨੇ ਮਨੁੱਖ ਨੂੰ ਪੈਦਾ ਕਰਨ ਲਈ ਬਹੁਤ ਵੱਡੀ ਵਿਸ਼ਾਲ ਸ੍ਰਿਸ਼ਟੀ

ਰਚੀ ਹੈ। ਮਨੁੱਖ ਦੀਆਂ ਸਭ ਪ੍ਰਕਾਰ ਦੀਆਂ ਲੋੜਾਂ ਪੂਰੀਆਂ ਕਰਨ ਲਈ ਕੁਦਰਤ ਨੇ ਅਨੇਕ ਤਰ੍ਹਾਂ ਦੀ ਬਨਸਪਤੀ ਪੈਦਾ ਕੀਤੀ ਹੈ। ਸਵਾਸ-ਸਵਾਸ ਮਨੁੱਖ ਦੀ ਪਾਲਣਾ ਕੁਦਰਤ ਹੀ ਕਰ ਰਹੀ ਹੈ। ਇਸ ਲਈ ਜੀਵ ਨੂੰ ਚਾਹੀਦਾ ਹੈ ਕਿ ਪਰਮਾਤਮਾ ਨੇ ਜੋ ਕੁਝ ਉਸ ਲਈ ਸਿਰਜਿਆ ਹੈ ਅਤੇ ਉਸ ਨੂੰ ਦਿੱਤਾ ਹੈ, ਉਸ ਉੱਤੇ ਹੀ ਸੰਤੋਖ ਰੱਖੇ ਅਤੇ ਉਸ ਦਾ ਸਤਿਕਾਰ ਕਰੇ ਭਾਵ ਉਸ ਦੀ ਪਵਿੱਤਰਤਾ ਨੂੰ ਭੰਗ ਹੋਣ ਤੋਂ ਬਚਾਵੇ।

ਗੁਰੂ ਸਾਹਿਬਾਨ ਨੇ ਗੁਰਬਾਣੀ ਵਿਚ ਕੁਦਰਤ ਦੇ ਅਸਚਰਜ ਕਰ ਦੇਣ ਵਾਲੇ ਨਜ਼ਾਰੇ ਬੜੇ ਹੀ ਸੁੰਦਰ ਰੂਪ ਵਿਚ ਚਿਤਰੇ ਹਨ।

*ਭਿੰਨੀ ਰੈਨੜੀਐ ਚਾਮਕਨਿ ਤਾਰੇ॥*
*ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ॥* *(ਪੰਨਾ ੪੫੯)*

ਅੰਮ੍ਰਿਤ ਵੇਲੇ ਨੂੰ ਸ਼ੁੱਧ ਵਾਤਾਵਰਨ ਅਤੇ ਸ਼ਾਂਤਮਈ ਹੋਣ ਕਰਕੇ ਸਤਿਗੁਰੂ ਮਨੁੱਖ ਨੂੰ ਆਪਣੇ ਸਿਰਜਕ-ਮਾਲਕ ਪਰਮਾਤਮਾ ਦੀ ਸਿਫਤ-ਸਲਾਹ ਕਰਨ ਲਈ ਉੱਤਮ ਸਮਝਦੇ ਹਨ।

- *ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥* *(ਪੰਨਾ ੨)*
- *ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥*
  *ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥* *(ਪੰਨਾ ੧੪੬)*

ਧਰਤੀ ਅਤੇ ਅਕਾਸ਼ ਦਾ ਅਜਬ ਨਕਸ਼ਾ ਸਤਿਗੁਰੂ ਇਉਂ ਖਿੱਚਦੇ ਹਨ:

*ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ॥*
*ਦਹ ਦਿਸ ਚਮਕੈ ਬੀਜੁਲਿ ਮੁਖ ਕਉ ਜੋਹਤੀ॥* *(ਪੰਨਾ ੧੩੬੨)*

ਛੋਟੇ-ਛੋਟੇ ਜੀਵਾਂ ਦੇ ਸੁਭਾਅ ਅਤੇ ਉਨ੍ਹਾਂ ਦੀਆਂ ਸੰਗੀਤਮਈ ਬੋਲੀਆਂ ਭਿੰਨ-ਭਿੰਨ ਰੁੱਤਾਂ-ਜੋ ਕਾਦਰ ਦੀ ਅਨੰਤ ਕੁਦਰਤ ਦਾ ਅਜ਼ੀਮ ਹਿੱਸਾ ਹਨ, ਬਾਰੇ ਗੁਰੂ ਸਾਹਿਬ ਇਸ ਤਰ੍ਹਾਂ ਦ੍ਰਿਸ਼ ਪ੍ਰਗਟ ਕਰਦੇ ਹਨ:

- *ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ॥*
  *ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ॥*
  *ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ॥*
  *ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ॥*
  *ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ॥*
  *ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ॥* *(ਪੰਨਾ ੧੧੦੮)*
- *ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ॥*
  *ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ॥* *(ਪੰਨਾ ੧੧੦੯)*
- *ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ ਕੋਕਿਲ ਸਬਦਿ ਸੁਹਾਵੈ॥* *(ਪੰਨਾ ੧੧੦੭)*
- *ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ॥*

*ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ॥* *(ਪੰਨਾ ੧੧੦੮)*

– *ਚੇਤੁ ਬਸੰਤੁ ਭਲਾ ਭਵਰ ਸੁਹਾਵੜੇ॥*
*ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ॥* *(ਪੰਨਾ ੧੧੦੭)*

– *ਆਸਾੜੁ ਭਲਾ ਸੂਰਜੁ ਗਗਨਿ ਤਪੈ॥*
*ਧਰਤੀ ਦੂਖ ਸਹੈ ਸੋਖੈ ਅਗਨਿ ਭਖੈ॥*
*ਅਗਨਿ ਰਸੁ ਸੋਖੈ ਮਰੀਐ ਧੋਖੈ ਭੀ ਸੋ ਕਿਰਤੁ ਨ ਹਾਰੇ॥* *(ਪੰਨਾ ੧੧੦੮)*

ਅਜਿਹੀਆਂ ਅਨੇਕਾਂ ਹੀ ਮਿਸਾਲਾਂ ਗੁਰਬਾਣੀ ਵਿਚ ਮੌਜੂਦ ਹਨ, ਜਿਨ੍ਹਾਂ ਦੁਆਰਾ ਸਤਿਗੁਰਾਂ ਨੇ ਕਾਦਰ ਦੀ ਕੁਦਰਤ ਦੇ ਮਨਮੋਹਕ ਨਜ਼ਾਰੇ ਬਿਆਨ ਕੀਤੇ ਹਨ ਅਤੇ ਇਨ੍ਹਾਂ ਦਾ ਮਨੁੱਖੀ ਜ਼ਿੰਦਗੀ ਲਈ ਮਹੱਤਵ ਵੀ ਵਰਣਨ ਕੀਤਾ ਹੈ। ਸਾਵਣ ਦੇ ਮਹੀਨੇ ਦਾ ਦ੍ਰਿਸ਼ ਸਤਿਗੁਰੂ ਬੜੇ ਹੀ ਸੁੰਦਰ ਢੰਗ ਨਾਲ ਬਿਆਨ ਕਰਦੇ ਹੋਏ ਇਸ ਮਹੀਨੇ ਵਿਚ ਜੀਵ-ਆਤਮਾ ਅਤੇ ਪਰਮਾਤਮਾ ਦੇ ਸੰਜੋਗ-ਮੇਲ ਬਾਰੇ ਵੀ ਸਾਡਾ ਮਾਰਗ-ਦਰਸ਼ਨ ਕਰਦੇ ਹਨ। ਸਤਿਗੁਰ ਫੁਰਮਾਉਂਦੇ ਹਨ:

– *ਸਾਵਣੁ ਆਇਆ ਝਿਮਝਿਮਾ ਹਰਿ ਗੁਰਮੁਖਿ ਨਾਮੁ ਧਿਆਇ॥*
*ਦੁਖ ਭੁਖ ਕਾੜਾ ਸਭੁ ਚੁਕਾਇਸੀ ਮੀਹੁ ਵੁਠਾ ਛਹਬਰ ਲਾਇ॥*
*ਸਭ ਧਰਤਿ ਭਈ ਹਰੀਆਵਲੀ ਅੰਨੁ ਜੰਮਿਆ ਬੋਹਲ ਲਾਇ॥(ਪੰਨਾ ੧੨੫੦)*

– *ਨਾਨਕ ਬਿਜੁਲੀਆ ਚਮਕੰਨਿ ਘੁਰਨਿ੍ ਘਟਾ ਅਤਿ ਕਾਲੀਆ॥*
*ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ॥* *(ਪੰਨਾ ੧੧੦੨)*

ਸਤਿਗੁਰ ਫੁਰਮਾਉਂਦੇ ਹਨ ਕਿ ਜਿਸ ਤਰ੍ਹਾਂ ਸਾਵਣ ਦੇ ਮਹੀਨੇ ਕਾਲੀਆਂ ਘਟਾਵਾਂ ਆਉਂਦੀਆਂ, ਬਿਜਲੀਆਂ ਚਮਕਦੀਆਂ ਹਨ, ਬਾਰਸ਼ਾਂ ਪੈਂਦੀਆਂ ਹਨ ਅਤੇ ਧਰਤੀ ਹਰਿਆਵਲੀ ਹੋ ਜਾਂਦੀ ਹੈ ਅਤੇ ਮਣਾਂ ਮੂੰਹੀ ਅਨਾਜ ਪੈਦਾ ਹੋ ਜਾਂਦਾ ਹੈ ਅਤੇ ਮਨੁੱਖਤਾ ਦੀ ਸਰੀਰਿਕ ਭੁੱਖ ਦੀ ਤ੍ਰਿਪਤੀ ਦਾ ਕੁਦਰਤ ਪ੍ਰਬੰਧ ਕਰਦੀ ਹੈ। ਇਸੇ ਤਰ੍ਹਾਂ ਗੁਰਮੁਖ "ਇਹੁ ਸਰੀਰੁ ਕਰਮ ਕੀ ਧਰਤੀ ਗੁਰਮੁਖਿ ਮਥਿ ਮਥਿ ਤਤੁ ਕਢਈਆ॥" ਦੇ ਗੁਰਵਾਕ ਅਨੁਸਾਰ ਆਪਣਾ ਮਨ-ਚਿਤ-ਨਾਮ ਰੂਪੀ ਅੰਮ੍ਰਿਤ ਦੀ ਵਰਖਾ ਵਿਚ ਸਾਫ਼ ਅਤੇ ਸ਼ੁੱਧ ਕਰ ਕੇ ਆਪਣੀ ਸਰੀਰ ਰੂਪੀ ਧਰਤੀ ਨੂੰ ਹਰਿਆਵਲੀ ਕਰ ਲੈਂਦਾ ਹੈ ਅਤੇ ਨਾਮ ਦਾ ਬੋਹਲ ਇਕੱਠਾ ਕਰ ਲੈਂਦਾ ਹੈ ਤੇ ਆਪਣਾ ਜੀਵਨ ਲਕਸ਼ ਪੂਰਾ ਕਰ ਲੈਂਦਾ ਹੈ। ਸਤਿਗੁਰਾਂ ਦਾ ਮਹਾਂਵਾਕ ਹੈ:

– *ਚਾਰੇ ਕੁੰਡਾ ਝੋਕਿ ਵਰਸਦਾ ਬੂੰਦ ਪਵੈ ਸਹਜਿ ਸੁਭਾਇ॥*
*ਜਲ ਹੀ ਤੇ ਸਭ ਊਪਜੈ ਬਿਨੁ ਜਲ ਪਿਆਸ ਨ ਜਾਇ॥* *(ਪੰਨਾ ੧੪੨੦)*

– *ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ॥*
*ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ॥* *(ਪੰਨਾ ੧੨੮੨)*

ਇਸ ਤਰ੍ਹਾਂ ਸਤਿਗੁਰੂ ਸਮਝਾਉਂਦੇ ਹਨ ਕਿ ਸ੍ਰਿਸ਼ਟੀ ਨੂੰ ਅਨੰਤ-ਬੇਅੰਤ ਬਖ਼ਸ਼ਿਸ਼ਾਂ

ਕਾਦਰ ਨੇ ਪ੍ਰਕਿਰਤੀ ਦੁਆਰਾ ਦਿੱਤੀਆਂ ਹਨ। ਜੇਕਰ ਮਨੁੱਖ ਇਸ ਦੇ ਬਾਵਜੂਦ ਵੀ ਤ੍ਰਿਪਤ ਨਹੀਂ ਹੁੰਦਾ ਤਾਂ ਇਹ ਉਸ ਦੀ ਬਦਕਿਸਮਤੀ ਹੀ ਹੈ। ਪਾਤਸ਼ਾਹ ਇਸ ਸਚਾਈ ਨੂੰ ਹੋਰ ਇਸ ਤਰ੍ਹਾਂ ਸਪੱਸ਼ਟ ਕਰਦੇ ਹਨ:

*ਵੁਠੈ ਜੀਆ ਜੁਗਤਿ ਹੋਇ ਧਰਣੀ ਨੋ ਸੀਗਾਰੁ ਹੋਇ॥*
*ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ॥* *(ਪੰਨਾ ੧੨੮੩)*

ਕੁਦਰਤ ਦਾ ਇਹ ਅਮੁੱਕ ਭੰਡਾਰਾ ਅਤੇ ਅਦਭੁਤ ਨਜ਼ਾਰਾ ਸਭ ਮਨੁੱਖ ਦੀ ਸੇਵਾ, ਸੰਭਾਲ, ਭਿੰਨ-ਭਿੰਨ ਕਿਸਮ ਦੀਆਂ ਲੋੜਾਂ ਦੀ ਪੂਰਤੀ ਅਤੇ ਮਨ-ਪਰਚਾਵੇ ਦੇ ਸਾਧਨ ਲਈ ਹੀ ਹਨ। ਦੁਖਦਾਇਕ ਇਹ ਹੈ ਕਿ ਮਨੁੱਖ ਆਪਣੇ ਸਰੋਤ ਅਤੇ ਆਧਾਰ ਨੂੰ ਖੋਰਾ ਲਾਉਣ ਅਤੇ ਉਸ ਨੂੰ ਦੂਸ਼ਿਤ ਕਰਨ ਵਿਚ ਲੱਗਾ ਹੋਇਆ ਹੈ। ਮਨੁੱਖ ਨੇ ਕੁਦਰਤ ਦੇ ਅਦਭੁਤ ਨਜ਼ਾਰਿਆਂ, ਅਖੁਟ ਭੰਡਾਰਿਆਂ ਅਤੇ ਅਜੂਬਿਆਂ ਤੋਂ ਮੂੰਹ ਮੋੜ ਕੇ 'ਕਸੁੰਭ ਦੇ ਫੁੱਲਾਂ' ਵੱਲ ਤੇਜ਼ੀ ਨਾਲ ਆਪਣਾ ਕਦਮ ਵਧਾਇਆ ਹੈ, ਜੋ ਉਸ ਲਈ ਆਤਮਘਾਤੀ ਸਾਬਤ ਹੋ ਰਿਹਾ ਹੈ।

ਪਰਮਾਤਮਾ ਨੇ ਇਹ ਧਰਤੀ ਮਨੁੱਖਤਾ ਲਈ ਇਕ ਧਰਮਸ਼ਾਲ ਦੇ ਰੂਪ ਵਿਚ ਸਿਰਜੀ ਹੈ। ਇੱਥੇ ਹਰ ਤਰ੍ਹਾਂ ਦੇ ਵਾਤਾਵਰਨ ਨੂੰ ਸ਼ੁੱਧ ਰੱਖਣਾ ਹਰ ਪ੍ਰਾਣੀ ਦਾ ਪਵਿੱਤਰ ਫਰਜ਼ ਹੈ। ਬ੍ਰਹਿਮੰਡੀ ਵਾਤਾਵਰਨ ਦੇ ਨਾਲ-ਨਾਲ ਧਾਰਮਿਕ, ਸਮਾਜਿਕ, ਰਾਜਨੀਤਿਕ ਅਤੇ ਆਰਥਿਕ ਵਾਤਾਵਰਨ ਦੀ ਸ਼ੁੱਧਤਾ ਅਤੇ ਪਵਿੱਤਰਤਾ ਨੂੰ ਕਾਇਮ ਰੱਖਣਾ ਮਨੁੱਖ ਦਾ ਫਰਜ਼ੇ ਅੱਵਲ ਹੈ ਅਤੇ ਇੰਵ ਕਰਨਾ ਉਸ ਦੇ ਆਪਣੇ ਹਿਤ ਵਿਚ ਹੈ। ਇਹ ਜੀਵਨ ਦੇ ਹਰ ਪੱਧਰ ਉੱਤੇ ਸਤ, ਸੰਤੋਖ, ਸਬਰ ਅਤੇ ਸੰਜਮ ਨੂੰ ਨਿਸਚਿਤ ਕਰਨ ਨਾਲ ਹੀ ਹੋ ਸਕਦਾ ਹੈ:

*- ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥*
*ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥* *(ਪੰਨਾ ੧੩੮੪)*
*- ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥*
*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥* *(ਪੰਨਾ ੯੩੮)*

ਪੰਜਾਂ ਵਿਕਾਰਾਂ ਅਤੇ ਪੰਜਾਂ ਤੱਤਾਂ ਦੇ ਖੇਤਰ ਵਿਚ ਮਨੁੱਖ ਦਾ ਸਤ, ਸੰਤੋਖ, ਸੰਜਮ ਅਤੇ ਸਬਰ ਟੁੱਟਣ ਨਾਲ ਭਿਆਨਕ ਹਲਾਤ ਪੈਦਾ ਹੁੰਦੇ ਹਨ ਜੋ ਲੋਕ ਨਸ਼ੇ-ਪੱਤੇ ਖਾ ਕੇ ਪਤਿਤ ਹੋ ਕੇ ਆਪਣੇ ਸਰੀਰ ਦਾ ਨਾਸ਼ ਕਰਦੇ ਹਨ, ਉਹ ਆਤਮਘਾਤੀ ਹਨ। ਜਿਹੜੇ ਲੋਕ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਚ ਫਸ ਕੇ ਆਪਣੇ ਪਰਵਾਰ ਅਤੇ ਸਮਾਜ ਦਾ ਵਾਤਾਵਰਨ ਖਰਾਬ ਕਰਦੇ ਹਨ, ਉਹ ਵੀ ਵੱਡੇ ਗੁਨਾਹਗਾਰ ਹਨ। ਜਿਹੜੇ ਰਾਜੇ ਜਾਂ ਰਾਜ ਅਧਿਕਾਰੀ ਲੋਭ ਵੱਸ ਹੋ ਕੇ ਜ਼ੁਲਮ ਅਤੇ ਅਨਿਆਂ ਕਰਦੇ ਹਨ, ਉਹ ਕਸਾਈ ਦੇ ਨਿਆਈਂ ਹਨ। ਉਨ੍ਹਾਂ ਦੇ ਅਣਉੱਚਿਤ ਵਰਤਾਉ ਕਾਰਨ ਸਮਾਜਿਕ ਅਤੇ ਰਾਜਨੀਤਿਕ ਵਾਤਾਵਰਨ ਦੂਸ਼ਿਤ ਹੋ ਜਾਂਦਾ ਹੈ।

ਗੁਰਬਾਣੀ ਦਾ ਫੁਰਮਾਨ ਹੈ:

*ਆਪੀਨ੍ਹੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥*
*ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥*
*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥*
*ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥*
*ਮਨਿ ਅੰਧੈ ਜਨਮੁ ਗਵਾਇਆ॥* *(ਪੰਨਾ ੪੬੪)*

ਸਭ ਤੋਂ ਵੱਧ ਮਹੱਤਵ ਦੀ ਗੱਲ ਹੈ ਕਿ ਇਸ ਧਰਤੀ ਦੇ ਵਾਤਾਵਰਨ ਨੂੰ ਸ਼ੁੱਧ ਰੱਖਿਆ ਜਾਵੇ, ਵਾਯੂਮੰਡਲ ਦੇ ਅਸ਼ੁੱਧ ਹੋਣ ਨਾਲ ਧਰਤੀ ਦਾ ਤਾਪਮਾਨ ਵਧਦਾ ਹੈ। ਇਸ ਨਾਲ ਮੌਸਮਾਂ ਵਿਚ ਵਿਗਾੜ ਅਤੇ ਮਨੁੱਖਤਾ ਵਿਚ ਕਈ ਮਾਰੂ ਅਤੇ ਭਿਆਨਕ ਬਿਮਾਰੀਆਂ ਪੈਦਾ ਹੁੰਦੀਆਂ ਹਨ ਅਤੇ ਕਈ ਪ੍ਰਕਾਰ ਦੀਆਂ ਮੁਸੀਬਤਾਂ ਆ ਸਕਦੀਆਂ ਹਨ। ਵਾਤਾਵਰਨ ਨੂੰ ਖਰਾਬ ਕਰਨਾ ਸਮੁੱਚੀ ਮਨੁੱਖਤਾ ਦੀ ਹੋਂਦ ਲਈ ਵੱਡਾ ਖ਼ਤਰਾ ਹੈ। ਅਜੋਕੇ ਸਮੇਂ ਜਿਸ ਤਰ੍ਹਾਂ ਮਨੁੱਖ ਨੇ ਵਿਕਾਸ ਦੇ ਨਾਂ ਉੱਤੇ ਵਾਤਾਵਰਨ ਦਾ ਵਿਨਾਸ਼ ਕੀਤਾ ਹੈ, ਉਸ ਨਾਲ ਮਨੁੱਖਤਾ ਦੀ ਹੋਂਦ-ਹਸਤੀ ਨੂੰ ਹੀ ਖ਼ਤਰਾ ਪੈਦਾ ਹੋ ਗਿਆ ਹੈ; ਜਿਸ ਕਾਰਨ ਸਾਰਾ ਸੰਸਾਰ ਚਿੰਤਤ ਵਿਖਾਈ ਦੇ ਰਿਹਾ ਹੈ। ਤਰ੍ਹਾਂ-ਤਰ੍ਹਾਂ ਦੀਆਂ ਜ਼ਹਿਰੀਲੀਆਂ ਗੈਸਾਂ ਪੈਦਾ ਕਰ ਕੇ ਮਨੁੱਖ ਨੇ ਹਵਾ ਨੂੰ ਦੂਸ਼ਿਤ ਕਰ ਦਿੱਤਾ ਹੈ। ਧਰਤੀ ਦੀ ਕੁੱਖ ਵਿਚ ਅਨੇਕਾਂ ਪ੍ਰਕਾਰ ਦੇ ਕੈਮੀਕਲ ਅਤੇ ਕੀਟ-ਨਾਸ਼ਕ ਦਵਾਈਆਂ ਪਾ ਕੇ ਧਰਤੀ ਅਤੇ ਧਰਤੀ ਹੇਠਲੇ ਪਾਣੀ ਨੂੰ ਮਨੁੱਖ ਨੇ ਦੂਸ਼ਿਤ ਕਰ ਦਿੱਤਾ ਹੈ। ਭਾਵੇਂ ਸਾਨੂੰ ਗੁਰਬਾਣੀ 'ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ॥' ਦਾ ਉਪਦੇਸ਼ ਦਿੰਦੀ ਹੈ। ਪਰ ਅਸੀਂ ਸਭ ਕੁਝ ਅਣਡਿੱਠ ਕਰ ਰਹੇ ਹਾਂ। ਗਰਮੀ ਇਤਨੀ ਵਧ ਗਈ ਹੈ ਕਿ ਮਨੁੱਖ ਲਈ ਇਸ ਨੂੰ ਸਹਿਣ ਕਰਨਾ ਮੁਸ਼ਕਿਲ ਹੋ ਗਿਆ ਹੈ। ਅਕਾਸ਼ ਦਾ ਸਾਨੂੰ ਜੋ ਖਲਾਅ ਨਜ਼ਰ ਆ ਰਿਹਾ ਹੈ ਉਹ ਵੀ ਧੂੰਏਂ, ਸੈਟਾਲਾਈਟਸ, ਮਾਰੂ ਬੰਬਾਂ-ਹਥਿਆਰਾਂ ਦੇ ਤਜ਼ਰਬਿਆਂ ਕਾਰਨ ਪੂਰੀ ਤਰ੍ਹਾਂ ਦੂਸ਼ਿਤ ਹੋ ਗਿਆ ਹੈ। ਓਜ਼ੋਨ ਪਰਤ ਵਿਚ ਵੱਡੇ-ਵੱਡੇ ਛੇਕ ਪੈ ਗਏ ਹਨ। ਜਿਸ ਕਾਰਨ ਧਰਤੀ ਅਤੇ ਹਵਾ ਵੀ ਸੂਰਜ ਵਾਂਗ ਤਪਣ ਲੱਗ ਪਈ ਹੈ। ਜਿਸ ਨਾਲ ਮਨੁੱਖੀ ਜ਼ਿੰਦਗੀ ਬੇਹਾਲ ਹੋ ਗਈ ਹੈ। ਇਹ ਵਰਤਾਰਾ ਕੁਦਰਤ ਦੀ ਦੇਣ ਨਹੀਂ ਸਗੋਂ ਮਨੁੱਖ ਨੇ ਸਬਰ ਅਤੇ ਸੰਤੋਖ ਨੂੰ ਤੋੜ ਕੇ ਆਪਣੇ ਸੌੜੇ ਹਿਤਾਂ ਖ਼ਾਤਰ ਇਹ ਸਭ ਕੁਝ ਪੈਦਾ ਕਰ ਦਿੱਤਾ ਹੈ। ਆਪਣੇ ਪੈਰਾਂ ਉੱਤੇ ਆਪ ਹੀ ਕੁਹਾੜਾ ਮਾਰ ਲਿਆ। ਅਜੋਕਾ ਮਨੁੱਖ ਅਤੇ ਖਾਸ ਕਰਕੇ ਸਾਡੇ ਵਿਗਿਆਨੀ, ਮਨੁੱਖ ਵੱਲੋਂ ਪੈਦਾ ਕੀਤੇ ਇਸ ਘੁੱਪ ਹਨ੍ਹੇਰੇ ਵਿਚ ਹੱਥ-ਪੈਰ ਮਾਰ ਰਹੇ ਹਨ। ਇਸ ਤਰ੍ਹਾਂ ਅਸੀਂ ਇਨ੍ਹਾਂ ਪੰਜਾਂ ਤੱਤਾਂ ਨੂੰ ਪ੍ਰਦੂਸ਼ਿਤ ਕਰ ਦਿੱਤਾ ਹੈ, ਇਨ੍ਹਾਂ ਦਾ ਸੰਤੁਲਨ ਵਿਗਾੜ ਦਿੱਤਾ ਹੈ ਅਤੇ ਕੁਦਰਤ ਦੀ ਇਸ ਅਨਮੋਲ ਦਾਤ ਦੀ ਪਵਿੱਤਰਤਾ ਭੰਗ ਕਰ ਕੇ ਇਸ ਨਾਲ ਘੋਰ ਖਿਲਵਾੜ ਕਰ ਦਿੱਤਾ ਹੈ। ਭਾਵੇਂ ਅਨੇਕਾਂ ਹੀ ਮੁਲਕਾਂ ਦੀਆਂ ਸਰਕਾਰਾਂ ਦੇ ਮੁਖੀ ਇਸ ਸਬੰਧੀ ਵਿਚਾਰਾਂ

ਵੀ ਕਰ ਰਹੇ ਹਨ। ਪਰੰਤੂ ਇਹ ਕੋਈ ਠੋਸ ਕਦਮ ਸਾਬਤ ਨਹੀਂ ਹੋ ਰਹੇ ਕਿਉਂਕਿ ਜਿਨ੍ਹਾਂ ਕਾਰਜਾਂ ਕਰਕੇ ਵਿਸ਼ਵ-ਵਾਤਾਵਰਨ ਵਿਗੜਿਆ ਹੈ, ਉਹ ਵਿਨਾਸ਼ਕਾਰੀ ਕਾਰਜ ਅੱਜ ਵੀ ਬਾਦਸਤੂਰ ਜਾਰੀ ਹਨ। ਜਿਤਨਾ ਚਿਰ ਇਨ੍ਹਾਂ ਦਾ ਮੂਲ ਕਾਰਨ ਖਤਮ ਨਹੀਂ ਹੁੰਦਾ, ਉਤਨਾ ਚਿਰ ਇਹ ਵਿਉਂਤਬੰਦੀਆਂ ਕੇਵਲ ਛਲਾਵਾ ਹੀ ਸਿੱਧ ਹੋਣਗੀਆਂ। ਬੁਰਾਈ ਤਾਂ ਬੁਰਾਈ ਦੀ ਮਾਂ ਨੂੰ ਖ਼ਤਮ ਕਰਨ ਨਾਲ ਹੀ ਖ਼ਤਮ ਹੋ ਸਕਦੀ ਹੈ। ਇਹ ਤਾਂ ਹਾਥੀ ਦੇ ਖਾਣ ਦੇ ਦੰਦ ਹੋਰ ਅਤੇ ਦਿਖਾਉਣ ਦੇ ਹੋਰ ਵਾਲੀ ਗੱਲ ਹੀ ਹੋ ਰਹੀ ਹੈ। ਜਿਵੇਂ ਵਿਸ਼ਵ ਸ਼ਾਂਤੀ ਲਈ ਰੌਲਾ ਪਾਉਣ ਵਾਲੇ ਹੀ ਵਿਸ਼ਵ ਵਿਚ ਅਸ਼ਾਂਤੀ ਫੈਲਾਉਣ ਲਈ ਨਿੱਤ ਨਵੇਂ ਕਾਰਜ ਕਰ ਰਹੇ ਹਨ। ਅਨੇਕਾਂ ਹੀ ਸਰਬਨਾਸ਼ ਕਰਨ ਵਾਲੇ ਬੰਬ-ਗੋਲੇ ਅਤੇ ਅਤੀ ਖ਼ਤਰਨਾਕ ਮਾਰੂ ਹਥਿਆਰ ਤਿਆਰ ਕੀਤੇ ਜਾ ਰਹੇ ਹਨ। ਮਨੁੱਖਤਾ ਦਾ ਘਾਣ ਕਰਨ ਲਈ ਖ਼ਤਰਨਾਕ ਕਿਸਮ ਦਾ ਅੱਤਵਾਦ ਪੈਦਾ ਕੀਤਾ ਜਾ ਰਿਹਾ ਹੈ। ਇਨ੍ਹਾਂ ਸਾਜ਼ਿਸ਼ੀ ਯਤਨਾਂ ਨਾਲ ਇਹ ਮੁਲਕ ਆਪਣੇ-ਆਪ ਨਾਲ ਅਤੇ ਮਨੁੱਖਤਾ ਨਾਲ ਧੋਖਾ ਕਰ ਰਹੇ ਹਨ। ਇਸ ਲਈ ਵਿਸ਼ਵ ਵਾਤਾਵਰਨ ਦੀ ਸ਼ੁੱਧਤਾ ਕਾਇਮ ਕਰਨ ਲਈ ਸਾਰੇ ਮੁਲਕਾਂ ਦੀਆਂ ਸਰਕਾਰਾਂ ਨੂੰ ਸਾਰਥਕ ਅਤੇ ਠੋਸ ਜ਼ਿੰਮੇਵਾਰੀ ਲੈਣੀ ਚਾਹੀਦੀ ਹੈ। ਸ੍ਰੀ ਗੁਰੂ ਅੰਗਦ ਸਾਹਿਬ ਜੀ ਫੁਰਮਾਉਂਦੇ ਹਨ,

*ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ॥*
*ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ॥* *(ਪੰਨਾ ੧੪੮)*

ਇਸ ਲਈ ਹਰ ਦੇਸ਼ ਨੂੰ ਆਪਣੇ ਅੰਦਰ ਝਾਤੀ ਮਾਰਨੀ ਪਵੇਗੀ ਅਤੇ ਇਸ ਰੋਗ ਦਾ ਇਲਾਜ ਲੱਭਣਾ ਪਵੇਗਾ। ਗੁਰਮਤਿ ਦੀ ਸਹਿਹੋਂਦ, ਸਹਿਣਸ਼ੀਲਤਾ ਅਤੇ ਸਾਂਝੀਵਾਲਤਾ ਦਾ ਸਿਧਾਂਤ ਹੀ ਵੱਖ-ਵੱਖ ਸਰਕਾਰਾਂ ਵਿਚਕਾਰ ਮੇਲ-ਮਿਲਾਪ, ਸੂਝ-ਬੂਝ ਪੈਦਾ ਕਰ ਸਕਦਾ ਹੈ। ਸਰਕਾਰਾਂ ਨੂੰ ਚਾਹੀਦਾ ਹੈ ਕਿ ਉਹ ਜ਼ਮੀਨੀ ਪਾਣੀ ਦੀ ਬਹੁਤ ਜ਼ਿਆਦਾ ਵਰਤੋਂ ਅਤੇ ਫਸਲ ਕੱਟਣ ਤੋਂ ਬਾਅਦ ਝੋਨੇ ਅਤੇ ਕਣਕ ਦੀਆਂ ਪਰਾਲੀਆਂ ਨੂੰ ਅੱਗਾਂ ਲਾਉਣ 'ਤੇ ਸਖ਼ਤੀ ਨਾਲ ਪਾਬੰਦੀ ਲਾਵੇ ਅਤੇ ਇਸ ਨੂੰ ਅਮਲ ਵਿਚ ਲਿਆਵੇ। ਕਿਸਾਨਾਂ ਨੂੰ ਵੀ ਇਹ ਸਮਝਣਾ ਹੋਵੇਗਾ ਕਿ ਜੋ ਕੁਝ ਵੀ ਉਹ ਆਪਣੀ ਨਿੱਜੀ ਸੌਖ ਅਤੇ ਸੁਆਰਥ ਲਈ ਕਰ ਰਹੇ ਹਨ, ਉਨ੍ਹਾਂ ਖ਼ਤਰਨਾਕ ਹਲਾਤਾਂ ਦਾ ਉਹ ਖ਼ੁਦ ਵੀ ਸ਼ਿਕਾਰ ਹੋ ਰਹੇ ਹਨ। ਗੁਰਬਾਣੀ ਅੰਦਰ ਜ਼ਿਕਰ ਹੈ, 'ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ॥' ਜ਼ਮੀਨਾਂ ਨੂੰ ਅੱਗ ਲਾ ਕੇ ਖੇਤਾਂ ਵਿਚ ਗਿਰੇ ਦਾਣੇ ਅਤੇ ਮਿੱਤਰ ਕੀੜੇ ਵੀ ਸੜ ਜਾਂਦੇ ਹਨ। ਪੰਛੀ ਉਨ੍ਹਾਂ ਦਾ ਲਾਭ ਨਹੀਂ ਉਠਾ ਸਕਦੇ। ਅਨੇਕ ਪ੍ਰਕਾਰ ਦੇ ਜੀਵ-ਜੰਤੂ ਅਤੇ ਕੀੜੇ-ਮਕੌੜੇ ਅਗਨ ਦੀ ਭੇਟ ਹੋ ਜਾਣ ਨਾਲ ਜ਼ਮੀਨ ਦੀ ਉਪਜਾਊ ਸ਼ਕਤੀ ਨਸ਼ਟ ਹੋ ਜਾਂਦੀ ਹੈ। ਧੂੰਆਂ ਫੈਲ ਕੇ ਹਵਾ ਪ੍ਰਦੂਸ਼ਿਤ ਕਰਦਾ ਹੈ। ਲੋਕਾਂ ਨੂੰ ਬਿਮਾਰੀਆਂ ਲੱਗਦੀਆਂ ਹਨ। ਸਾਇੰਸਦਾਨਾਂ ਦੇ ਕਈ ਤਰ੍ਹਾਂ ਦੇ ਪ੍ਰਯੋਗ ਕਰਨੇ ਵੀ ਵਾਤਾਵਰਨ ਨੂੰ ਨੁਕਸਾਨ ਪਹੁੰਚਾਉਂਦੇ ਹਨ। ਕਾਰਖਾਨਿਆਂ ਵਿੱਚੋਂ ਨਿਕਲਣ ਵਾਲਾ

ਧੂੰਆਂ, ਗੰਧਲਾ ਜ਼ਹਿਰੀਲਾ ਜਲ ਵੀ ਹਵਾ ਅਤੇ ਪਾਣੀ ਨੂੰ ਪ੍ਰਦੂਸ਼ਿਤ ਕਰਦਾ ਹੈ। ਅਜਿਹੀਆਂ ਕਾਰਵਾਈਆਂ ਕੁਦਰਤ ਦੀ ਭਾਰੀ ਅਵੱਗਿਆ ਹੈ। ਮਨੁੱਖ ਨੂੰ ਸਾਰੇ ਜੀਵ-ਜੰਤੂਆਂ ਅਤੇ ਕੁਦਰਤ ਦਾ ਭਲਾ ਮੰਗਣਾ ਚਾਹੀਦਾ ਹੈ। ਇਸੇ ਵਿਚ ਮਨੁੱਖ ਦੀ ਭਲਾਈ ਹੈ। ਗੁਰਬਾਣੀ ਵਿਚ ਸਰਬੱਤ ਦਾ ਭਲਾ ਮੰਗਿਆ ਗਿਆ ਹੈ। ਮਹਾਂਵਾਕ ਹੈ:

– *ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* *(ਪੰਨਾ ੮੫੩)*

– *ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ॥*
*ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ॥* *(ਪੰਨਾ ੧੨੫੧)*

ਗੁਰਮਤਿ ਵਿਚਾਰਧਾਰਾ ਵਿਗਿਆਨਕ ਤਰੱਕੀ ਅਤੇ ਸ੍ਰਿਸ਼ਟੀ ਦੇ ਵਿਕਾਸ ਵਿਰੁੱਧ ਨਹੀਂ ਹੈ, ਪਰੰਤੂ ਇਹ ਮਨੁੱਖ ਨੂੰ ਇਨ੍ਹਾਂ ਤਜ਼ਰਬਿਆਂ, ਵਿਗਿਆਨਕ ਕਾਢਾਂ ਦੇ ਅਮਲ ਵਿਚ ਆਉਣ ਨਾਲ ਜੋ 'ਰੋਗ' ਪੈਦਾ ਹੋ ਰਿਹਾ ਹੈ, ਉਸ ਦਾ 'ਦਾਰੂ' ਵੀ ਨਾਲ-ਨਾਲ ਲੱਭਣ ਲਈ ਪ੍ਰੇਰਦੀ ਹੈ।

ਅਧਿਆਤਮਿਕ ਸਾਧਨਾ ਵਿਚ ਵੀ ਕੁਦਰਤ ਬਾਣੀ ਦੇ ਨਾਲ-ਨਾਲ ਆਪਣਾ ਸਹਿਯੋਗ ਦਿੰਦੀ ਹੈ। ਗੁਰੂ ਸਾਹਿਬ ਨੇ ਕੁਦਰਤ ਨੂੰ ਮੁੱਖ ਰੱਖ ਕੇ ਪਰਮਾਤਮਾ ਦੀ ਸਿਫਤ ਕੀਤੀ ਹੈ। ਕੁਦਰਤ ਰਾਹੀਂ ਹੀ ਕਾਦਰ ਨੂੰ ਸਲਾਹਿਆ ਹੈ। ਗੁਰਸਿੱਖਾਂ ਨੂੰ ਵੀ ਗੁਰਬਾਣੀ ਦੇ ਨਾਲ ਕੁਦਰਤ ਨੂੰ ਸਾਹਮਣੇ ਰੱਖਣ ਦਾ ਉਪਦੇਸ਼ ਦਿੱਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਦੇ ਨਾਲ-ਨਾਲ ਕੁਦਰਤ ਨੂੰ ਵੀ ਸੱਚ ਕਿਹਾ ਹੈ:

– *ਸਚੀ ਤੇਰੀ ਸਿਫਤਿ ਸਚੀ ਸਾਲਾਹ॥*
*ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ॥* *(ਪੰਨਾ ੪੬੩)*

– *ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ॥*
*ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ॥* *(ਪੰਨਾ ੧੧੬੮)*

– *ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥*
*ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥*
*(ਪੰਨਾ ੧੩)*

ਜਪੁ ਜੀ ਸਾਹਿਬ ਵਿਚ ਵਰਣਨ ਕੀਤੇ ਪੰਜਾਂ ਖੰਡਾਂ ਵਿਚ ਕੁਦਰਤ ਦੇ ਅਨੇਕਾਂ ਰੂਪ ਵਿਖਾਏ ਗਏ ਹਨ। ਧਰਮ ਖੰਡ ਵਿਚ ਧਰਤੀ ਅਤੇ ਰੁੱਤਾਂ ਦਾ ਵਰਣਨ ਕੀਤਾ ਗਿਆ ਹੈ। ਗਿਆਨ ਖੰਡ ਵਿਚ ਅਨੇਕਾਂ ਪਵਣ ਪਾਣੀ ਬੈਸੰਤਰ ਅਤੇ ਕੇਤੀਆਂ ਕਰਮ ਭੂਮੀਆਂ ਦੀ ਸਾਧਕ ਨੂੰ ਸੋਝੀ ਹੁੰਦੀ ਹੈ। ਸਰਮ ਖੰਡ ਦਾ ਰੂਪ ਸੁੰਦਰਤਾ ਵਾਲਾ ਹੈ। ਸਚ ਖੰਡ ਵਿਚ ਸਾਧਕ ਦੀ ਸੁਰਤ ਸਰਬਵਿਆਪਕ ਅਤੇ ਉਸ ਨੂੰ ਖੰਡਾਂ-ਬ੍ਰਹਿਮੰਡਾਂ ਦੀ ਸੋਝੀ ਹੋ ਜਾਂਦੀ ਹੈ। ਜਪੁ ਜੀ ਸਾਹਿਬ ਵਿਚ ਵਰਣਨ ਕੀਤਾ ਗਿਆ ਹੈ:

*ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥*

*ਤਿਥੈ ਖੰਡ ਮੰਡਲ ਵਰਭੰਡ॥ ਜੇ ਕੋ ਕਥੈ ਤ ਅੰਤ ਨ ਅੰਤ॥*
*ਤਿਥੈ ਲੋਅ ਲੋਅ ਆਕਾਰ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥*
*ਵੇਖੈ ਵਿਗਸੈ ਕਰਿ ਵੀਚਾਰੁ॥ ਨਾਨਕ ਕਥਨਾ ਕਰੜਾ ਸਾਰੁ॥ (ਪੰਨਾ ੮)*

ਮਨੁੱਖ ਮਾਇਆ ਜਾਲ ਕਰਕੇ ਅਨੇਕਾਂ ਹੀ ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਦਾ ਗ਼ੁਲਾਮ ਬਣ ਜਾਂਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ, "ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ" ਸਾਰੇ ਸੰਸਾਰ ਉੱਤੇ ਉਸ ਦਾ ਹੁਕਮ ਚੱਲੇ, ਸਾਰੇ ਸੰਸਾਰ ਦੀ ਧਨ-ਦੌਲਤ ਉਸ ਨੂੰ ਪ੍ਰਾਪਤ ਹੋ ਜਾਵੇ। ਅਜਿਹੀ ਗ਼ੈਰ-ਕੁਦਰਤੀ ਬਿਰਤੀ ਕਾਰਨ ਮਨੁੱਖ ਅੱਜ ਵਿਸ਼ਵੀਕਰਨ ਦੇ ਯੁੱਗ ਵਿਚ ਆਪਣੇ-ਆਪ ਨੂੰ ਇਕੱਲਾ ਮਹਿਸੂਸ ਕਰ ਰਿਹਾ ਹੈ। ਉਹ ਅੰਦਰੋਂ ਦੋਫਾੜ ਹੈ। ਇਹੋ ਹਾਲ ਸਾਰੇ ਮੁਲਕਾਂ ਅਤੇ ਵਿਸ਼ਵ ਦਾ ਹੈ। ਗੁਰਬਾਣੀ ਮਨੁੱਖ ਅਰਥਾਤ ਦੇਸ਼ਾਂ ਸਗੋਂ ਸਮੁੱਚੀ ਲੋਕਾਈ ਨੂੰ ਹੀ ਸਤ, ਸੰਤੋਖ, ਸੰਜਮ ਅਤੇ ਸਬਰ ਧਾਰਨ ਕਰਨ ਲਈ ਪ੍ਰੇਰਦੀ ਹੈ। ਹਰ ਦੇਸ਼ ਇਕ-ਦੂਜੇ ਨੂੰ ਨੀਵਾਂ ਦਿਖਾਉਣ, ਸਾਰਿਆਂ ਸਾਧਨਾਂ ਅਤੇ ਸਰੋਤਾਂ ਉੱਤੇ ਕਾਬਜ਼ ਹੋਣ ਅਤੇ ਸੰਸਾਰ ਉੱਤੇ ਆਪਣੀ ਮੁਲਕੀ-ਸਰਦਾਰੀ ਕਾਇਮ ਕਰਨ ਹਿਤ, ਇਸ ਅੰਨ੍ਹੀ ਦੌੜ ਕਾਰਨ ਦੇਸ਼ ਅਨੇਕਾਂ ਹੀ ਗ਼ੈਰ-ਮਨੁੱਖੀ ਅਤੇ ਗ਼ੈਰ-ਕੁਦਰਤੀ ਢੰਗ-ਤਰੀਕੇ ਵਰਤ ਰਹੇ ਹਨ, ਜਿਸ ਕਰਕੇ ਸਾਰੇ ਸੰਸਾਰ ਵਿਚ ਤਣਾਅ ਪੈਦਾ ਹੋਇਆ ਹੈ ਅਤੇ ਹਰ ਪ੍ਰਕਾਰ ਦਾ ਵਾਤਾਵਰਨ ਪ੍ਰਦੂਸ਼ਿਤ ਹੋ ਗਿਆ ਹੈ। ਆਪਸੀ ਮਨੁੱਖੀ ਰਿਸ਼ਤਿਆਂ ਅਤੇ ਮੁਲਕੀ ਰਿਸ਼ਤਿਆਂ ਵਿਚ ਤਣਾਅ ਅਤੇ ਬੇਵਿਸ਼ਵਾਸੀ ਦਾ ਮਾਹੌਲ ਹੈ। ਸਤ, ਸੰਤੋਖ ਅਤੇ ਸੰਜਮ ਟੁੱਟ ਗਿਆ ਹੈ। ਗੁਰਬਾਣੀ ਥਾਂ 'ਪੁਰ ਥਾਂ ਮਨੁੱਖ ਨੂੰ ਹਰ ਖੇਤਰ ਵਿਚ ਸਤ, ਸੰਤੋਖ, ਸਬਰ ਅਤੇ ਸੰਜਮ ਅਖਤਿਆਰ ਕਰਨ ਲਈ ਪ੍ਰੇਰਿਤ ਕਰਦੀ ਹੈ। ਗੁਰਵਾਕ ਹੈ:

*- ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥*
*ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥ (ਪੰਨਾ ੧੩੮੪)*
*- ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥*
*ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥ (ਪੰਨਾ ੧੪੨੯)*

ਇਹ ਸੰਸਾਰ ਕੁਦਰਤ ਦਾ ਇਕ ਕ੍ਰਿਸ਼ਮਾ ਹੈ। ਮਨੁੱਖ ਨੇ ਸਰੀਰਿਕ ਪੱਧਰ 'ਤੇ, ਸਮਾਜਿਕ ਪੱਧਰ 'ਤੇ ਅਤੇ ਅਧਿਆਤਮਿਕ ਪੱਧਰ 'ਤੇ ਕੁਦਰਤ ਦੇ ਨਾਲ ਮਿਲ ਕੇ ਹੀ ਰਹਿਣਾ ਹੈ। ਕੁਦਰਤ ਤੋਂ ਪਰੇ ਹਟਣ ਜਾਂ ਕੁਦਰਤ ਦੇ ਨਿਯਮਾਂ ਨੂੰ ਭੰਗ ਕਰਨਾ ਉਸ ਦੀ ਬਿਹਤਰੀ ਨਹੀਂ ਹੈ। ਮਨੁੱਖ ਨੂੰ ਚਾਹੀਦਾ ਹੈ ਕਿ ਉਹ ਕੁਦਰਤ ਦੀ ਕਦਰ ਕਰਨੀ ਸਿੱਖੇ। ਸਰੀਰਿਕ, ਸਮਾਜਿਕ ਅਤੇ ਆਤਮਿਕ ਪੱਧਰ 'ਤੇ ਕੁਦਰਤ ਨੂੰ ਸਨਮੁਖ ਹੋ ਕੇ ਰਹੇ ਅਤੇ ਉਸ ਦਾ ਅਨੁਸਾਰੀ ਹੋ ਕੇ ਚੱਲੇ। ਕੁਦਰਤ ਦੇ ਕਿਸੇ ਵੀ ਰੂਪ ਨੂੰ ਵਿਗਾੜਨ ਦਾ ਯਤਨ ਨਾ ਕਰੇ। ਮਨੁੱਖ ਨੇ ਜੇਕਰ ਗ੍ਰਿਹਸਤੀ ਜੀਵਨ ਵਿਚ ਸੰਜਮ ਰੱਖਿਆ ਹੁੰਦਾ ਤਾਂ ਜਨਸੰਖਿਆ ਵਿਚ ਬੇਤਹਾਸ਼ਾ ਵਾਧਾ ਨਾ ਹੁੰਦਾ ਅਤੇ ਬਹੁਤੇ ਢਿੱਡਾਂ ਨੂੰ ਭਰਨ ਹਿਤ ਜੋ ਅਨਾਜ ਦੀ ਬਹੁਤਾਤ ਪੈਦਾ ਕਰਨ ਲਈ ਅਨੇਕਾਂ ਗ਼ੈਰ-ਕੁਦਰਤੀ ਢੰਗ-ਤਰੀਕੇ

ਵਰਤ ਕੇ ਹਵਾ, ਪਾਣੀ ਅਤੇ ਧਰਤੀ ਨੂੰ ਪ੍ਰਦੂਸ਼ਿਤ ਕਰ ਰਹੇ ਹਾਂ। ਉਸ ਦੀ ਲੋੜ ਨਹੀਂ ਸੀ ਪੈਣੀ। ਭਾਰਤੀ ਵਾਤਾਵਰਨ ਦੇ ਪ੍ਰਦੂਸ਼ਿਤ ਹੋਣ ਵਿਚ ਜਨਸੰਖਿਆ ਵਿਚ ਹੋਏ ਬੇਤਹਾਸ਼ੇ ਵਾਧੇ ਦੀ ਲੋੜਾਂ ਪੂਰੀਆਂ ਕਰਨ ਹਿਤ ਕੀਤੇ ਜਾ ਰਹੇ ਸਾਰੇ ਗ਼ੈਰ-ਕੁਦਰਤੀ ਕਾਰਜ ਹੀ ਹਨ। ਨਸ਼ਿਆਂ, ਮਾਦਾ-ਭਰੂਣ ਹੱਤਿਆ, ਦਾਜ-ਦਹੇਜ, ਭ੍ਰਿਸ਼ਟਾਚਾਰ ਆਦਿ ਨੇ ਸਾਡਾ ਸਾਰਾ ਸਮਾਜਿਕ ਢਾਂਚਾ ਹੀ ਦੂਸ਼ਿਤ ਕਰ ਦਿੱਤਾ ਹੈ। ਸਮਾਜਿਕ ਜੀਵਨ ਵਿੱਚੋਂ ਨੇਕੀ, ਸੰਜਮ ਅਤੇ ਸਦਾਚਾਰ ਅਲੋਪ ਹੋ ਗਿਆ ਹੈ।

ਆਪਣੀਆਂ ਅਮੁੱਕ ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਦੀ ਪੂਰਤੀ ਲਈ ਤਰੱਕੀ ਅਤੇ ਵਿਕਾਸ ਦੇ ਨਾਂ ਉੱਤੇ ਅਖੌਤੀ ਵਿਗਿਆਨਕ ਢੰਗ ਤਰੀਕੇ ਅਪਣਾ ਕੇ ਮਨੁੱਖ ਨੇ ਗ਼ੈਰ-ਕੁਦਰਤੀ ਕਾਰਜ ਕਰ ਕੇ ਅੱਜ ਇਨ੍ਹਾਂ ਪੰਜਾਂ ਤੱਤਾਂ ਦਾ ਸੰਤੁਲਨ ਵਿਗਾੜ ਦਿੱਤਾ ਹੈ। ਜਿਸ ਦੇ ਨਤੀਜੇ ਵਜੋਂ ਹੀ ਵਿਸ਼ਵ ਗਰਮੀ (ਤਪਸ਼) ਵਧੀ ਹੈ, ਮੌਸਮਾਂ ਵਿਚ ਵਿਗਾੜ ਆਇਆ ਹੈ, ਸੁਨਾਮੀ ਲਹਿਰਾਂ ਅਤੇ ਭੁਚਾਲ ਆ ਰਹੇ ਹਨ। ਗਲੇਸ਼ੀਅਰ ਪਿਘਲ ਰਹੇ ਹਨ। ਧਰਤੀ ਹੇਠਲਾ ਪਾਣੀ ਦੂਸ਼ਿਤ ਹੋ ਰਿਹਾ ਹੈ ਅਤੇ ਬਹੁਤ ਹੇਠਾਂ ਚਲਾ ਗਿਆ ਹੈ। ਸਮਾਜਿਕ ਬੁਰਾਈਆਂ ਦੇ ਵਧਣ ਅਤੇ ਸਮਾਜ ਵਿੱਚੋਂ ਸਤ, ਸੰਤੋਖ, ਸੰਜਮ ਅਤੇ ਜਾਬਤੇ ਦੇ ਟੁੱਟ ਜਾਣ ਕਾਰਨ ਸਮਾਜਿਕ ਅਤੇ ਆਰਥਿਕ ਵਾਤਾਵਰਨ ਪੂਰੀ ਤਰ੍ਹਾਂ ਦੂਸ਼ਿਤ ਹੋ ਗਿਆ ਹੈ। ਕੀਟਨਾਸ਼ਕ ਦਵਾਈਆਂ ਨਾਲ 'ਮਾਤਾ ਧਰਤਿ ਮਹਤੁ' ਦੀ ਪਵਿੱਤਰਤਾ ਭੰਗ ਹੋ ਗਈ ਹੈ। ਤਾਸੀਰ ਜ਼ਹਿਰੀਲੀ ਹੋ ਜਾਣ ਕਾਰਨ ਜੋ ਪੈਦਾ ਹੋ ਰਿਹਾ ਹੈ, ਉਹ ਸਭ ਜ਼ਹਿਰੀਲਾ ਅਤੇ ਮਨੁੱਖਤਾ ਲਈ ਅਤੀ ਨੁਕਸਾਨਦਾਇਕ ਹੈ। ਅਜਿਹੇ ਮਾਰੂ ਹਥਿਆਰ, ਕੈਮੀਕਲ ਬੰਬ ਅਤੇ ਅਤੀ ਖ਼ਤਰਨਾਕ ਕਿਸਮ ਦੇ ਵਿਸਫ਼ੋਟਕ ਅਤੇ ਖ਼ਤਰਨਾਕ ਕਿਸਮ ਦਾ ਅੱਤਵਾਦ ਮਨੁੱਖ ਨੇ ਪੈਦਾ ਕਰ ਲਿਆ ਹੈ। ਜਿਸ ਦੀ ਲਪੇਟ ਵਿਚ ਸਾਰਾ ਸੰਸਾਰ ਹੀ ਆਇਆ ਜਾਪਦਾ ਹੈ। "ਆਪੇ ਫਾਥੜੀਏ ਤੈਨੂੰ ਕੌਣ ਛਡਾਵੈ" ਵਾਲੀ ਸਥਿਤੀ ਪੈਦਾ ਹੋ ਗਈ ਹੈ। ਗੁਰਮਤਿ ਅਜਿਹੇ ਗ਼ੈਰ-ਕੁਦਰਤੀ ਅਤੇ ਗ਼ੈਰ-ਮਨੁੱਖੀ ਵਰਤਾਰੇ ਦੀ ਆਗਿਆ ਨਹੀਂ ਦਿੰਦੀ। ਅੱਜ ਵਿਸ਼ਵ ਦਾ ਸਮਾਜਿਕ, ਧਾਰਮਿਕ ਅਤੇ ਆਰਥਿਕ ਵਾਤਾਵਰਨ ਬਿਲਕੁਲ ਵਿਗੜ ਚੁੱਕਾ ਹੈ। ਸਮਾਜਿਕ ਜ਼ਿੰਦਗੀ ਵਿੱਚੋਂ ਜਾਬਤਾ ਅਤੇ ਸੰਜਮ ਖਤਮ ਹੋ ਗਿਆ ਹੈ, ਧਰਮ ਨੂੰ ਕੱਟੜਵਾਦ ਨੇ ਗ੍ਰਹਿਣ ਲਾ ਦਿੱਤਾ ਹੈ ਅਤੇ ਆਰਥਿਕ ਲੁੱਟ ਨੇ ਅਮੀਰ ਅਤੇ ਗਰੀਬ ਦਰਮਿਆਨ ਬਹੁਤ ਵੱਡਾ ਪਾੜਾ ਪਾ ਦਿੱਤਾ ਹੈ। ਇਸ ਤਰ੍ਹਾਂ ਸਮੁੱਚਾ ਸਮਾਜਿਕ ਢਾਂਚਾ ਹੀ ਲੜਖੜਾ ਗਿਆ ਹੈ। ਜੋ ਬਾਹਰੀ ਚਮਕ-ਦਮਕ ਨਜ਼ਰ ਆ ਰਹੀ ਹੈ, ਉਹ ਸਭ ਕਸੁੰਭੇ ਦੇ ਫੁੱਲਾਂ ਵਾਂਗ ਹੀ ਹੈ। ਜਿਨ੍ਹਾਂ ਤੋਂ ਬਚਣ ਲਈ ਭਗਤ ਫਰੀਦ ਜੀ ਨੇ ਸਮਝਾਇਆ ਸੀ, "ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ" ਅੱਜ ਮਨੁੱਖਤਾ ਸਰਬਨਾਸ਼ ਦੀ ਕਗਾਰ ਉੱਤੇ ਖੜ੍ਹੀ ਜਾਪਦੀ ਹੈ। ਤੁਰੰਤ ਠੋਸ ਅਤੇ ਇਮਾਨਦਾਰੀ ਵਾਲੇ ਉਪਰਾਲੇ ਕਰਨ ਦੀ ਲੋੜ ਹੈ। ਸਭ ਤੋਂ ਵੱਧ ਦੁਖਦਾਇਕ ਗੱਲ ਇਹ ਹੈ ਕਿ ਅਜਿਹਾ ਸਰਬਨਾਸ਼ੀ ਵਾਤਾਵਰਨ ਉਸ ਮਨੁੱਖ ਰਾਹੀਂ ਪੈਦਾ ਕੀਤਾ ਗਿਆ ਹੈ, ਜਿਸ ਨੂੰ ਅਕਾਲ ਪੁਰਖ ਨੇ ਬ੍ਰਹਿਮੰਡ ਵਿਚ ਸਰਦਾਰੀ ਬਖ਼ਸ਼ੀ ਸੀ। ਜਿਸ ਪਾਸ ਬੌਧਿਕ ਸ਼ਕਤੀ ਦੀ ਦਾਤ ਪ੍ਰਾਪਤ

ਹੈ। ਅਜਿਹੇ ਮਨੁੱਖੀ ਵਰਤਾਰੇ ਬਾਰੇ ਗੁਰਬਾਣੀ ਇਉਂ ਦੱਸਦੀ ਹੈ:

– *ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥*
*ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥* *(ਪੰਨਾ ੧੩੭੬)*

– *ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥*
*ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥*
*ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥*
*ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥* *(ਪੰਨਾ ੯੫੪)*

ਪਰਮਾਤਮਾ ਨੇ ਸ੍ਰਿਸ਼ਟੀ ਦੀ ਰਚਨਾ ਕਰ ਕੇ ਸਭ ਕੁਝ ਸ਼ੁੱਧ ਅਤੇ ਸ੍ਰੇਸ਼ਟ ਹੀ ਸਿਰਜਿਆ ਸੀ। ਈਸਾਈ ਮਤ ਦੀ ਧਾਰਨਾ ਅਨੁਸਾਰ ਸ੍ਰਿਸ਼ਟੀ ਵਿਚ ਸਿਰਜੇ ਆਦਮ ਨੇ ਬੌਧਿਕਤਾ ਦਾ ਪ੍ਰਗਟਾਵਾ ਕਰਦੇ ਹੋਏ ਪਰਮਾਤਮਾ ਦੇ ਹੁਕਮ ਦੀ ਉਲੰਘਣਾ ਕਰ ਕੇ ਅਸ਼ੁੱਧਤਾ ਦਾ ਪ੍ਰਮਾਣ ਦਿੱਤਾ ਸੀ। ਮਨੁੱਖ ਦਾ ਬੌਧਿਕ ਵਿਕਾਸ ਹੀ ਉਸ ਦੇ ਵਿਨਾਸ਼ ਦਾ ਕਾਰਨ ਬਣ ਰਿਹਾ ਹੈ। ਆਦਮ ਬੌਧਿਕਤਾ ਦੇ ਅਨੁਚਿਤ ਵਿਕਾਸ ਕਾਰਨ ਪਰਮਾਤਮਾ ਤੋਂ ਦੂਰ ਹੋਇਆ ਸੀ ਅਤੇ ਉਸੇ ਦੀ ਔਲਾਦ ਅੱਜ ਦਾ ਮਨੁੱਖ ਉਸ ਦੇ ਹੁਕਮ ਵਿਚ ਸਾਜੀ ਸ੍ਰਿਸ਼ਟੀ ਨੂੰ ਪ੍ਰਦੂਸ਼ਿਤ ਕਰ ਕੇ ਆਪਣੇ ਵਿਨਾਸ਼ ਦਾ ਆਪੇ ਕਾਰਨ ਬਣ ਰਿਹਾ ਹੈ। ਇਹ ਤਾਂ ਚਾਨਣੀ ਰਾਤ ਵਿਚ ਘੁੱਪ ਹਨ੍ਹੇਰੇ ਵਾਲੀ ਗੱਲ ਹੋ ਰਹੀ ਹੈ। ਕੁਦਰਤ ਅਤੇ ਮਨੁੱਖ ਇਕ ਦੂਜੇ ਦੇ ਪੂਰਕ ਹਨ। ਪਰਮਾਤਮਾ ਜਾਂ ਕੁਦਰਤ ਕਦੇ ਵੀ ਆਪਣੇ ਹੁਕਮ ਦੀ ਉਲੰਘਣਾ ਬਰਦਾਸ਼ਤ ਨਹੀਂ ਕਰਦੀ ਅਤੇ ਮਨੁੱਖ ਲਈ ਇਹ ਜ਼ਰੂਰੀ ਹੈ ਕਿ ਉਹ ਕੁਦਰਤੀ ਨਿਯਮਾਂ ਅਨੁਸਾਰ ਜੀਵਨ ਗੁਜ਼ਾਰਦਾ ਹੋਇਆ ਕੁਦਰਤ ਅਤੇ ਪਰਮਾਤਮਾ ਵੱਲ ਮੁੜਨ ਦਾ ਯਤਨ ਕਰੇ ਤਾਂ ਹੀ ਇਕ ਪਾਸੇ ਉਹ ਆਪਣਾ ਜੀਵਨ ਉਦੇਸ਼ ਪ੍ਰਾਪਤ ਕਰਨ ਵਿਚ ਸਫਲ ਹੋ ਸਕੇਗਾ ਅਤੇ ਦੂਜੇ ਪਾਸੇ ਆਉਣ ਵਾਲੀਆਂ ਨਸਲਾਂ ਲਈ ਸ਼ੁੱਧਤਾ-ਭਰਪੂਰ ਵਾਤਾਵਰਨ ਅਤੇ ਜੀਵਨ-ਜਾਚ ਪ੍ਰਦਾਨ ਕਰ ਸਕੇਗਾ। ਇਸ ਲਈ ਤੁਰੰਤ ਹੀ ਠੋਸ ਉਪਰਾਲੇ ਕਰਨੇ ਪੈਣਗੇ ਨਹੀਂ ਤਾਂ "ਫਿਰ ਪਛਤਾਏ ਕਿਆ ਹੋਤ ਜਬ ਚਿੜੀਆ ਚੁਗ ਗਈ ਖੇਤ।" ਗੁਰਮਤਿ ਸਮੁੱਚੀ ਲੋਕਾਈ ਲਈ ਮੁਕੰਮਲ ਅਤੇ ਉੱਚਤਮ ਜੀਵਨ-ਜੁਗਤ ਹੈ, ਜਿਸ ਦੇ ਧਾਰਨੀ ਹੋ ਕੇ ਸਮੁੱਚੀ ਲੋਕਾਈ ਆਧੁਨਿਕ ਗੰਭੀਰ ਵਿਨਾਸ਼ਕਾਰੀ ਚੁਣੌਤੀਆਂ ਦਾ ਸਫਲ ਮੁਕਾਬਲਾ ਕਰਦਿਆਂ ਧਰਤੀ ਉੱਤੇ ਜੀਵਨ ਨੂੰ ਸਹੀ, ਸ਼ੁੱਧ ਅਤੇ ਪ੍ਰਦੂਸ਼ਣ ਰਹਿਤ ਵਾਤਾਵਰਨ ਵਿਚ ਜੀਵਨ ਬਸਰ ਕਰ ਸਕਦੀ ਹੈ। ਆਓ! ਸਤਿਗੁਰਾਂ, ਸੰਤਾਂ ਅਤੇ ਭਗਤ ਸਾਹਿਬਾਨ ਵੱਲੋਂ ਮਨੁੱਖਤਾ ਨੂੰ ਬਖ਼ਸ਼ੀ ਇਸ ਮਹਾਨ ਅਤੇ ਅਦੁੱਤੀ ਦਾਤ (ਗੁਰਮਤਿ ਗਿਆਨ) ਨੂੰ ਸਮਝੀਏ ਅਤੇ ਉਸ ਜੀਵਨ-ਜੁਗਤ ਨੂੰ ਆਪਣੇ ਜੀਵਨ ਵਿਚ ਧਾਰਨ ਕਰੀਏ ਤਾਂ ਜੋ ਮਨੁੱਖ ਸੱਚਮੁਚ ਹੀ ਅਸ਼ਰਫ਼ ਮਖਲੂਕਾਤ, CROWN AND GLORY OF THE WORLD, ਅਰਥਾਤ ਸਿਕਦਾਰ-ਸਿਰਦਾਰ ਬਣ ਸਕੇ। ਸਚਿਆਰ ਬਣ ਸਕੇ। ਇਹੋ ਹੀ ਗੁਰਮਤਿ ਦਾ ਨਿਸ਼ਾਨਾ ਹੈ। ■

# ਗੁਰਮਤਿ ਵਿਚ ਬਹੁਪੱਖੀ ਸੇਵਾ ਦਾ ਸੰਕਲਪ

*-ਸ. ਭੁਪਿੰਦਰ ਸਿੰਘ**

ਸਮਾਜ ਦੀਆਂ ਬਹੁਤ ਸਾਰੀਆਂ ਸੰਸਥਾਵਾਂ ਅਤੇ ਦਾਨੀ ਲੋਕ ਅਜਿਹੇ ਬਿਰਧ ਆਸ਼ਰਮਾਂ ਅਤੇ ਕੋਹੜ ਦੇ ਮਰੀਜ਼ਾਂ ਦੇ ਮੁੜ-ਵਸੇਬੇ ਆਸ਼ਰਮਾਂ ਵਿਚ ਜਾਂਦੇ ਹਨ ਅਤੇ ਉੱਥੇ ਰਹਿਣ ਵਾਲਿਆਂ ਨੂੰ ਅਕਸਰ ਮਿਠਾਈਆਂ ਤੇ ਫਲ-ਫਰੂਟ ਆਦਿ ਵਸਤੂਆਂ ਵੰਡ ਕੇ ਖੁਸ਼ੀ ਮਹਿਸੂਸ ਕਰਦੇ ਹਨ। ਤਿਉਹਾਰਾਂ ਦੇ ਮੌਸਮ ਵਿਚ ਤਾਂ ਐਸਾ ਅਕਸਰ ਹੁੰਦਾ ਹੈ ਪਰ ਬਰਸਾਤ ਦੇ ਮੌਸਮ ਵਿਚ ਲੰਮਾ ਸਮਾਂ ਤਿਉਹਾਰ ਨਹੀਂ ਆਉਂਦੇ ਅਤੇ ਅਜਿਹਾ ਮੌਕਾ ਨਹੀਂ ਆਉਂਦਾ। ਇਨ੍ਹਾਂ ਦਿਨਾਂ ਵਿਚ ਹੀ ਬੀਬੀਆਂ ਦਾ ਇਕ ਜਥਾ ਇਕ ਐਸੇ ਆਸ਼ਰਮ ਵਿਚ ਗਿਆ ਅਤੇ ਉਨ੍ਹਾਂ ਨੂੰ ਫਲ ਵੰਡੇ । ਉਨ੍ਹਾਂ ਵਿਚ ਅੱਸੀ ਤੋਂ ਵੱਧ ਵਰ੍ਹਿਆਂ ਦੀ ਇਕ ਬਜ਼ੁਰਗ ਇਸਤਰੀ ਨੇ ਬਿਨਾਂ ਕੋਈ ਖੁਸ਼ੀ ਜਾਂ ਹੋਰ ਭਾਵਨਾ ਪ੍ਰਗਟ ਕੀਤੇ ਉਹ ਸਭ ਕੁਝ ਲਿਆ ਅਤੇ ਬਿਨਾਂ ਕੁਝ ਕਹੇ ਆਪਣੀ ਅਲਮਾਰੀ ਵਿਚ ਰੱਖ ਦਿੱਤਾ। ਫਲ ਵੰਡਣ ਵਾਲਿਆਂ ਨੇ ਇਸ ਦਾ ਕਾਰਨ ਪੁੱਛਿਆ ਤਾਂ ਮੈਂ ਕਿਹਾ ਕਿ ਕਿਉਂ ਨਾ ਉਸ ਬਜ਼ੁਰਗ ਨੂੰ ਹੀ ਪੁੱਛਿਆ ਜਾਵੇ । ਪੁੱਛਣ 'ਤੇ ਉਸ ਬਜ਼ੁਰਗ ਇਸਤਰੀ ਨੇ ਜੁਆਬ ਦਿੱਤਾ, "ਤੁਸੀਂ ਜੋ ਕੁਝ ਵੀ ਦਿੱਤਾ ਹੈ ਉਹ ਸਭ ਕੁਝ ਵਾਪਸ ਲੈ ਲਉ, ਪਰ ਜੇ ਤੁਸੀ ਸਾਨੂੰ ਕੋਈ ਖੁਸ਼ੀ ਦੇਣਾ ਚਾਹੁੰਦੇ ਹੋ ਤਾਂ ਸਾਡੇ ਕੋਲ ਕੁਝ ਸਮਾਂ ਬੈਠੋ ਅਤੇ ਸਾਡੇ ਨਾਲ ਗੱਲਾਂ ਕਰੋ,ਸਾਡੇ ਕੋਲ ਗੱਲ ਕਰਨ ਲਈ ਕੋਈ ਨਹੀਂ ਆਉਂਦਾ।"

ਉਨ੍ਹਾਂ ਦੀ ਇਸ ਗੱਲ ਨੇ ਮੈਨੂੰ ਟੁੰਬਿਆ ਅਤੇ ਮੇਰੇ ਮਨ ਵਿਚ ਵਿਚਾਰ ਆਇਆ ਕਿ ਕਿਉਂ ਨਾ ਉਨ੍ਹਾਂ ਯਤੀਮ ਬੱਚਿਆਂ ਨੂੰ ਜਿਨ੍ਹਾਂ ਦੇ ਮਾਤਾ-ਪਿਤਾ ਨਹੀਂ ਹਨ, ਇਨ੍ਹਾਂ ਬਜ਼ੁਰਗਾਂ ਕੋਲ ਲਿਆਂਦਾ ਜਾਵੇ ਤਾਂ ਇਹ ਸਾਰੇ ਉਸ ਪਿਆਰ ਨੂੰ ਵੰਡ ਸਕਣ ਜੋ ਅੱਜ ਇਨ੍ਹਾਂ ਤੋਂ ਖੁੱਸ ਗਿਆ ਹੈ, ਐਸਾ ਹੀ ਕੀਤਾ। ਇੱਕ ਘੰਟੇ ਲਈ ਕੀਰਤਨ ਕੀਤਾ ਜਾਂਦਾ ਹੈ ਅਤੇ ਫਿਰ ਉਨ੍ਹਾਂ ਨੂੰ ਲੰਗਰ ਛਕਾਇਆ ਜਾਂਦਾ ਹੈ। ਬਜ਼ੁਰਗ ਆਪਣੇ ਹੱਥਾਂ ਨਾਲ ਉਨ੍ਹਾਂ ਬੱਚਿਆਂ ਨੂੰ ਲੰਗਰ ਛਕਾਉਂਦੇ ਹਨ ਅਤੇ ਆਪਣੇ ਅੰਦਰ ਅਨੰਦ ਮਹਿਸੂਸ ਕਰਦੇ ਹਨ। ਆਪਣੇ-ਆਪ ਵਿਚ ਇਹ ਚੀਜ਼ ਭਾਵੇਂ ਬੜੀ ਛੋਟੀ ਲੱਗੇਗੀ ਪਰ ਇਹ ਉਨ੍ਹਾਂ ਲਈ ਬੇਅੰਤ ਖੁਸ਼ੀ ਦਾ ਸਾਧਨ ਬਣ ਗਈ ਹੈ। ਉਹ ਇਸ ਦੋ-ਤਿੰਨ ਘੰਟੇ ਦੇ ਸਮੇਂ ਪਿੱਛੋਂ ਆਪਣੇ ਆਪ ਨੂੰ ਬੜ੍ਹੇ ਤਰੋ-ਤਾਜ਼ਾ ਮਹਿਸੂਸ ਕਰਦੇ ਹਨ ਅਤੇ ਉਦੋਂ ਤੋਂ ਹੀ ਅਗਲੇ ਮਹੀਨੇ ਆਉਣ ਵਾਲੇ ਇਸ ਦਿਨ ਦਾ ਬੇਸਬਰੀ ਨਾਲ ਇੰਤਜ਼ਾਰ ਕਰਨਾ ਸ਼ੁਰੂ ਕਰ ਦਿੰਦੇ ਹਨ।

*ਮਨ ਤ੍ਰਿਪਤਾਸੈ ਕੀਰਤਨ ਪ੍ਰਭ ਰੰਗਿ॥* *(ਪੰਨਾ ੨੯੯)*

*ਮੁੰਬਈ, ਮੋਬਾਇਲ : ੯੮੨੧੪੨੧੦੫੯

ਜਦੋਂ ਆਮ ਨੌਜਵਾਨਾਂ ਅਤੇ ਵਡੇਰੀ ਉਮਰ ਦੇ ਲੋਕਾਂ ਨੂੰ ਸੇਵਾ ਦੇ ਮਹਾਨ ਕੰਮ ਲਈ ਪ੍ਰੇਰਨਾ ਦਿੱਤੀ ਜਾਂਦੀ ਹੈ, ਤਾਂ ਖਾਸ ਕਰ ਕੇ ਵੱਡੇ ਸ਼ਹਿਰਾਂ ਵਿਚ ਲੋਕ ਇਹ ਪੰਜ ਕਾਰਨ ਦੱਸਦੇ ਹਨ, ਜਿਨ੍ਹਾਂ ਕਰਕੇ ਉਹ 'ਸੇਵਾ' ਨਹੀਂ ਕਰ ਸਕਦੇ :-

੧. ਅਸੀ ਬਹੁਤ ਰੁੱਝੇ ਹੋਏ ਹਾਂ ਅਤੇ ਸਾਡੇ ਪਾਸ ਕੋਈ ਵਾਧੂ ਸਮਾਂ ਨਹੀਂ ।

੨. ਸਾਡੇ ਕੋਲ ਇੰਨਾ ਪੈਸਾ ਨਹੀਂ ਕਿ ਅਸੀਂ ਸਮਾਜ-ਸੇਵਾ ਕਰ ਸਕੀਏ।

੩. ਮੈਂ ਕਿਸੇ ਸੰਸਥਾ ਨਾਲ ਜੁੜਿਆ ਹੋਇਆ ਨਹੀਂ ਅਤੇ ਮੈਂ ਇਕੱਲਾ ਇਹ ਸਭ ਕੁਝ ਨਹੀਂ ਕਰ ਸਕਦਾ।

੪. ਸਮਾਜ ਦੀਆਂ ਅਨੇਕਾਂ ਸਮੱਸਿਆਵਾਂ ਹਨ ਅਤੇ ਇਨ੍ਹਾਂ ਸਭ ਲਈ ਇੱਕ ਇਕੱਲਾ ਵਿਅਕਤੀ ਕੀ ਕਰ ਸਕਦਾ ਹੈ ?

੫. ਮੇਰਾ ਇਸ ਸਭ ਕੁਝ ਨਾਲ ਕੀ ਸੰਬੰਧ ਹੈ ਅਤੇ ਇਸ ਵਿੱਚੋਂ ਮੈਨੂੰ ਕੀ ਲਾਭ ਹੋਵੇਗਾ ?

ਮੈਂ ਇਨ੍ਹਾਂ ਪੰਜਾਂ ਪਹਿਲੂਆਂ ਨੂੰ ਖ਼ਾਰਜ਼ ਕਰਦਾ ਹਾਂ ਅਤੇ ਇਹ ਸਾਬਤ ਕਰਨ ਦਾ ਯਤਨ ਕਰਾਂਗਾ ਕਿ ਇਨ੍ਹਾਂ ਵਿੱਚੋਂ ਕਿਸੇ ਦੀ ਵੀ ਅਹਿਮੀਅਤ ਨਹੀਂ।

*ਪਰਉਪਕਾਰ ਸਰਚਿ ਭਗਤਿ ਨੀਸਾਣੀਐ ॥* *(ਵਾਰ ੧੪:੭)*

ਮੈਨੂੰ ਯਾਦ ਹੈ ਇਕ ਨੌਜਵਾਨ ਲੜਕੀ ਇਕ ਬੈਂਕ ਵਿਚ ਅਫ਼ਸਰ ਹੈ ਅਤੇ ਐਸੀ ਬ੍ਰਾਂਚ ਵਿਚ ਕੰਮ ਕਰਦੀ ਹੈ ਜਿਹੜੀ ਮੁੰਬਈ ਦੇ ਵਪਾਰਕ ਇਲਾਕੇ ਦੇ ਸਭ ਤੋਂ ਭੀੜ ਵਾਲੇ ਸਟੇਸ਼ਨ ਵਿਚ ਸੀ। ਉਹ ਆਪਣੇ ਦੁਪਹਿਰ ਦੇ ਭੋਜਨ ਦੇ ਸਮੇਂ ਸਟੇਸ਼ਨ 'ਤੇ ਚਲੀ ਜਾਂਦੀ ਅਤੇ ਸਟੇਸ਼ਨ 'ਤੇ ਖਿਲਰਿਆ ਕੂੜਾ-ਕਰਕਟ ਇਕੱਠਾ ਕਰ ਕੇ ਕੂੜੇਦਾਨ ਵਿਚ ਪਾਉਂਦੀ ਸੀ। ਉਸ ਨੂੰ ਲੋਕਾਂ ਦੀ ਕੋਈ ਪਰਵਾਹ ਨਹੀਂ ਹੁੰਦੀ ਸੀ ਕਿ ਲੋਕ ਕੀ ਕਹਿੰਦੇ ਹਨ। ਇਕ ਦਿਨ ਐਸਾ ਆਇਆ ਕਿ ਉਸ ਦੇ ਦਫ਼ਤਰ ਦੇ ਲੋਕ ਅਤੇ ਮੁਸਾਫ਼ਿਰ ਵੀ ਉਸ ਦੇ ਨਾਲ ਰਲ ਗਏ। ਅੱਜ ਉਹ ਸਟੇਸ਼ਨ ਮੁੰਬਈ ਦਾ ਸਭ ਤੋਂ ਸਾਫ਼-ਸੁਥਰਾ ਸਟੇਸ਼ਨ ਹੈ।

ਅਸੀਂ ਆਪਣੇ ਆਲੇ-ਦੁਆਲੇ ਪ੍ਰਤੀ ਸੁਚੇਤ ਨਹੀਂ ਹੁੰਦੇ। ਅਸੀਂ ਇਹ ਸੋਚਦੇ ਹਾਂ ਕਿ ਇਹ ਸਭ ਕੁਝ ਮੇਰੇ ਨਾਲ ਨਹੀਂ ਹੋਵੇਗਾ ਅਤੇ ਨਾ ਹੀ ਮੈਨੂੰ ਇਸ ਸਭ ਕੁਝ ਤੋਂ ਤਕਲੀਫ਼ ਹੋਵੇਗੀ। ਇਕ ਦਿਨ ਮੈਂ ਸਵੇਰੇ ਸੈਰ ਕਰ ਰਿਹਾ ਸੀ ਤਾਂ ਇਕ ਬਜ਼ੁਰਗ ਨਾਲ ਗੱਲਬਾਤ ਸ਼ੁਰੂ ਹੋ ਗਈ। ਉਹ ਆਪਣੀ ਸੋਟੀ ਨਾਲ ਸੜਕ ਤੋਂ ਕੁਝ ਚੀਜ਼ਾਂ ਨੂੰ ਪਾਸੇ ਕਰਦਾ ਹੋਇਆ ਜਾ ਰਿਹਾ ਸੀ ਪੁੱਛਣ 'ਤੇ ਕਹਿਣ ਲੱਗਾ, "ਇਹ ਸੜਕ ਬਹੁਤ ਚੱਲਦੀ ਹੈ ਅਤੇ ਬਹੁਤ ਭਾਰੀਆਂ ਗੱਡੀਆਂ ਇੱਥੋਂ ਲੰਘਦੀਆਂ ਹਨ ਅਤੇ ਮੈਂ ਵੀ ਇਸ ਸੜਕ 'ਤੇ ਹੀ ਚੱਲਦਾ ਹਾਂ। ਸੜਕ 'ਤੇ ਸ਼ੀਸ਼ੇ ਦੇ ਟੁੱਕੜੇ ਅਤੇ ਕਿੱਲ ਆਦਿ ਡਿੱਗੇ ਹੁੰਦੇ ਹਨ ਜਿਨ੍ਹਾਂ ਨਾਲ ਇਨ੍ਹਾਂ ਗੱਡੀਆਂ ਦੇ ਟਾਇਰ ਫਟ ਸਕਦੇ ਹਨ ਤੇ ਜਿਸ ਨਾਲ ਮੇਰੀ ਅਤੇ ਅਨੇਕਾਂ ਹੋਰ ਲੋਕਾਂ ਦੀ ਜਾਨ ਨੂੰ ਖ਼ਤਰਾ ਹੋ ਸਕਦਾ ਹੈ। ਸੋ ਸੈਰ ਕਰਨ ਦੇ ਨਾਲ

ਨਾਲ ਇਨ੍ਹਾਂ ਕਿੱਲਾਂ ਤੇ ਸ਼ੀਸ਼ੇ ਦੇ ਟੁੱਕੜਿਆਂ ਨੂੰ ਹਟਾ ਰਿਹਾ ਹਾਂ।

ਇਹ ਜੋ ਦੋ ਘਟਨਾਵਾਂ ਮੈਂ ਆਪ ਜੀ ਨਾਲ ਸਾਂਝੀਆਂ ਕੀਤੀਆਂ ਹਨ ਜਿਨ੍ਹਾਂ ਵਿੱਚੋਂ ਪਿਆਰ ਝਲਕਦਾ ਹੈ। ਇਹ ਉਨ੍ਹਾਂ ਲੋਕਾਂ ਦੇ ਬਿਲਕੁਲ ਸੁਭਾਵਿਕ ਕੰਮ ਹਨ ਜੋ ਸਾਡੇ ਜੀਵਨ 'ਤੇ ਅਸਰ ਪਾਉਂਦੇ ਹਨ। ਸ੍ਰੀ ਅਨੰਦਪੁਰ ਸਾਹਿਬ ਦੇ ਯੁੱਧ ਵਿਚ ਗੁਰੂ ਜੀ ਦੇ ਅਨਿੰਨ ਸਿੱਖ ਭਾਈ ਘਨ੍ਹੱਈਆ ਜੀ ਨੂੰ ਜ਼ਖ਼ਮੀ ਫੌਜੀਆਂ ਨੂੰ ਪਾਣੀ ਪਿਲਾਉਣ ਦੀ ਸੇਵਾ ਦਿੱਤੀ ਗਈ , ਭਾਵੇਂ ਉਹ ਖਾਲਸਾ ਫੌਜ ਵਿੱਚੋਂ ਸਨ ਜਾਂ ਦੁਸ਼ਮਨ ਫੌਜ ਵਿੱਚੋਂ, ਉਨ੍ਹਾਂ ਨੂੰ ਹਰ ਇਕ ਮਨੁੱਖ ਵਿੱਚੋਂ ਆਪਣੇ ਗੁਰੂ ਦਾ ਚਿਹਰਾ ਦਿੱਸਦਾ ਸੀ ਅਤੇ ਹਰੇਕ (ਸਿੱਖ ਅਤੇ ਮੁਗ਼ਲਾਂ) ਨੂੰ ਆਪਣੀ ਮਸ਼ਕ ਰਾਹੀਂ ਸਭ ਨੂੰ ਪ੍ਰੇਮ ਨਾਲ ਜਲ ਛਕਾਉਂਦੇ। ਇਹ ਭਾਈ ਘਨ੍ਹੱਈਆ ਜੀ ਨੂੰ ਉਨ੍ਹਾਂ ਦੇ ਗੁਰੂ ਵੱਲੋਂ ਦਿੱਤੀ ਗਈ ਇਕ ਪਵਿੱਤਰ ਸੇਵਾ ਸੀ। ਜਿਹੜੇ ਲੋਕ ਸੇਵਾ ਤੋਂ ਕਤਰਾਉਂਦੇ ਹਨ ਕੀ ਉਹ ਉੱਪਰ ਲਿਖੇ ਸਵਾਲਾਂ ਦਾ ਜਵਾਬ ਦੇ ਸਕਦੇ ਹਨ?

*ਗੁਰਮੁਖਿ ਸੁਖ ਫਲੁ ਭਾਉ ਭਉ ਸਹਜੁ ਬੈਰਾਗੁ ਸਦਾ ਵਿਗਸੰਦਾ।*
*ਪੂਰਣੁ ਪਰਉਪਕਾਰੁ ਕਰੰਦਾ ॥* *(ਵਾਰ ੧੯:੨)*

ਅੰਗਹੀਣਾਂ ਦੀ ਦੌੜ ਹੋ ਰਹੀ ਸੀ। ਪੂਰਾ ਸਟੇਡੀਅਮ ਉਨ੍ਹਾਂ ਦੀ ਦੌੜ ਦੇਖਣ ਲਈ ਖਚਾਖਚ ਭਰਿਆ ਹੋਇਆ ਸੀ। ਦੌੜਦੇ-ਦੌੜਦੇ ਇੱਕ ਅੰਗਹੀਣ ਦੌੜਾਕ ਡਿੱਗ ਜਾਂਦਾ ਹੈ, ਬਾਕੀ ਦੇ ਅੱਗੇ ਨਿਕਲ ਜਾਂਦੇ ਹਨ। ਜਦੋਂ ਦੇਖਦੇ ਹਨ ਕਿ ਸਾਡੇ ਵਿੱਚੋਂ ਇੱਕ ਡਿੱਗ ਗਿਆ ਹੈ ਤਾਂ ਉਸ ਨੂੰ ਚੁੱਕਣ ਲਈ ਸਾਰੇ ਪਿੱਛੇ ਮੁੜ ਕੇ ਉਸ ਨੂੰ ਉਠਾਉਂਦੇ ਹਨ। ਇੱਥੇ ਦੌੜ ਵਿਚ ਇੱਕ ਕਮਾਲ ਦੀ ਗੱਲ ਹੋਰ ਹੁੰਦੀ ਹੈ ਕਿ ਇਹ ਸਾਰੇ ਇਕੱਠੇ ਹੀ ਲਾਲ ਰਿਬਨ ਨੂੰ ਪਾਰ ਕਰਦੇ ਹਨ। ਤਾੜੀਆਂ ਨਾਲ ਪੂਰਾ ਸਟੇਡੀਅਮ ਗੂੰਜ ਉੱਠਦਾ ਹੈ। ਅਸੀਂ ਵੀ ਕੁਝ ਸਿੱਖ ਲਈਏ ਇਨ੍ਹਾਂ ਤੋਂ, ਕਿਉਂ ਅਸੀਂ ਇੰਨੀ ਈਰਖਾ ਵਿਚ ਬੱਝੇ ਹਾਂ। ਸਾਡਾ ਹੰਕਾਰ ਹੀ ਸਾਨੂੰ ਮਿਲਣ ਨਹੀਂ ਦਿੰਦਾ। ਅਸੀਂ ਬਸ ਇਸੇ ਭਰਮ ਵਿਚ ਹਾਂ ਕਿ ਸਾਡੇ ਤੋਂ ਚੰਗਾ ਕੋਈ ਵੀ ਨਹੀਂ।

ਇਕ ਸਰਬਪੱਖੀ ਜੀਵਨ ਜੀਊਣ ਲਈ ਮਨੁੱਖ ਨੂੰ ਸਿਰਫ਼ ਆਪਣੇ ਸਦਾਚਾਰ ਦੇ ਮੁੱਢਲੇ ਅੰਗਾਂ ਵੱਲ ਧਿਆਨ ਦੇਣਾ ਪੈਂਦਾ ਹੈ ਅਤੇ ਆਪਣੇ ਸਦਾਚਾਰਿਕ ਫ਼ਰਜ਼ ਨਿਭਾਉਣੇ ਪੈਂਦੇ ਹਨ। ਪਰ ਅੱਜ ਲੋਕ ਪਦਾਰਥਾਂ ਅਤੇ ਦੁਨਿਆਵੀ ਅਹੁਦਿਆਂ ਦੀ ਅੰਨ੍ਹੀ ਦੌੜ ਵਿਚ ਲੱਗੇ ਹੋਏ ਹਨ ਭਾਵੇਂ ਇਨ੍ਹਾਂ ਵਿੱਚੋਂ ਕੁਝ ਵੀ ਉਨ੍ਹਾਂ ਨੂੰ ਸਦੀਵੀਂ ਸੁਖ ਨਹੀਂ ਦੇ ਸਕਦਾ। ਇਕ ਵਿਦਵਾਨ ਨੇ ਸਹੀ ਕਿਹਾ ਹੈ, " ਕਿ ਜੀਵਨ ਦੇ ਪਹਿਲੇ ੨੫ ਸਾਲ ਤੁਸੀਂ ਵਿੱਦਿਆ ਪ੍ਰਾਪਤ ਕਰੋ, ਅਗਲੇ ੩੫ ਸਾਲ ਤੁਸੀਂ ਕਮਾਈ ਕਰੋ ਅਤੇ ਬਾਕੀ ਰਹਿੰਦੀ ਜ਼ਿੰਦਗੀ ਸਮਾਜ ਪ੍ਰਤੀ ਸੇਵਾ ਕਰ ਕੇ ਆਪਣਾ ਕਰਜ਼ ਚੁਕਾਓ। " ਇਸ ਵਿਚ ਕੋਈ ਸ਼ੱਕ ਨਹੀ ਕਿ ਪੈਸਾ ਜੀਵਨ ਲਈ ਅਤੀ ਜ਼ਰੂਰੀ ਹੈ, ਪਰ ਇਹ ਵੀ ਸੱਚ ਹੈ ਕਿ ਪੈਸਾ ਜੀਵਨ ਲਈ ਸਭ ਕੁਝ ਨਹੀਂ ਹੈ। ਬਿਰਧ-ਘਰਾਂ ਵਿਚ ਬੈਠੇ

ਬਜ਼ੁਰਗਾਂ ਨੇ ਜੀਵਨ ਭਰ ਪੈਸਾ ਹੀ ਕਮਾਇਆ ਸੀ , ਪਰ ਹੁਣ ਉਹ ਨਿਰਾਸ਼ਤਾ ਦਾ ਜੀਵਨ ਜੀਅ ਰਹੇ ਹਨ ।

*ਨਿਤ ਉਪਾਵ ਕਰੈ ਮਾਇਆ ਧਨ ਕਾਰਣਿ ਅਗਲਾ ਧਨੁ ਭੀ ਉਡਿ ਗਇਆ ॥*
*ਕਿਆ ਓਹੁ ਖਟੇ ਕਿਆ ਓਹੁ ਖਾਵੈ ਜਿਸੁ ਅੰਦਰਿ ਸਹਸਾ ਦੁਖੁ ਪਇਆ ॥*

*(ਪੰਨਾ ੩੦੭)*

ਜੇ ਅਸੀਂ ਇਨ੍ਹਾਂ ਵੱਲ ਆਪਣਾ ਥੋੜ੍ਹਾ ਜਿਹਾ ਧਿਆਨ ਦੇਈਏ ਤਾਂ ਇਹ ਇਕ ਖ਼ੁਸ਼ੀ ਅਤੇ ਤਸੱਲੀ ਵਾਲਾ ਜੀਵਨ ਗੁਜ਼ਾਰ ਸਕਦੇ ਹਨ। ਇੱਕ ਇਕੱਲਾ ਵਿਅਕਤੀ ਇਨ੍ਹਾਂ ਦੇ ਜੀਵਨ ਵਿਚ ਇਕੱਲੇ ਹੀ ਖੁਸ਼ੀ ਨਹੀਂ ਭਰ ਸਕਦਾ, ਪਰ ਉਹ ਇਕ ਤਬਦੀਲੀ ਲਿਆ ਸਕਦਾ ਹੈ ਜਿਹੜੀ ਸਮਾਜ ਨੂੰ ਬਦਲਣ ਵਿਚ ਮਦਦਗਾਰ ਹੋ ਸਕਦੀ ਹੈ।

ਲੌਰੇਨ ਆਇਸਲੀ ਦੀ ਲਿਖੀ ਹੋਈ ਇਕ ਗਾਥਾ ਜਿਹੜੀ ਮੈਂ ਆਪ ਜੀ ਨਾਲ ਸਾਂਝੀ ਕਰਨੀ ਚਾਹੁੰਦਾ ਹਾਂ। ਆਇਸਲੀ ਇਕ ਕਵੀ ਅਤੇ ਸਾਇੰਸਦਾਨ ਸੀ। ਇਨ੍ਹਾਂ ਦੋਹਾਂ ਪੱਖਾਂ ਨੂੰ ਮਿਲਾ ਕੇ ਉਹ ਇਸ ਸੰਸਾਰ ਵਿਚ ਸਾਡੀ ਭੂਮਿਕਾ ਬਾਰੇ ਬੜੀ ਡੂੰਘੀ ਨਜ਼ਰ ਨਾਲ ਲਿਖ਼ਦਾ ਹੈ:-

"ਇਕ ਸਿਆਣਾ ਵਿਅਕਤੀ ਆਪਣੀਆਂ ਰਚਨਾਵਾਂ ਲਿਖਣ ਲਈ ਸਮੁੰਦਰ ਦੇ ਕੰਢੇ ਜਾ ਕੇ ਬੈਠਦਾ ਹੁੰਦਾ ਸੀ। ਉਸ ਦੀ ਆਦਤ ਸੀ ਕਿ ਉਹ ਲਿਖਣਾ ਸ਼ੁਰੂ ਕਰਨ ਤੋਂ ਪਹਿਲਾਂ ਸਮੁੰਦਰ ਦੇ ਕੰਢੇ 'ਤੇ ਕੁਝ ਦੇਰ ਟਹਿਲਦਾ ਹੁੰਦਾ ਸੀ। ਇਕ ਦਿਨ ਟਹਿਲਦੇ-ਟਹਿਲਦੇ ਉਸ ਨੂੰ ਦੂਰ ਇਕ ਵਿਅਕਤੀ ਇਸ ਤਰ੍ਹਾਂ ਹਿਲਦਾ ਦਿੱਸਿਆ ਜਿਵੇਂ ਉਹ ਕਿਸੇ ਕਿਸਮ ਦਾ ਨਾਚ ਨੱਚ ਰਿਹਾ ਹੋਵੇ। ਉਹ ਉਸ ਨੱਚਣ ਵਾਲੇ ਵੱਲ ਤੇਜ਼ੀ ਨਾਲ ਤੁਰਨ ਲੱਗਾ। ਨੇੜੇ ਪਹੁੰਚ ਕੇ ਉਸ ਨੇ ਦੇਖਿਆ ਕਿ ਇਹ ਇਕ ਨੌਜਵਾਨ ਸੀ ਜਿਹੜਾ ਨੱਚ ਰਿਹਾ ਸੀ ਅਤੇ ਉਸ ਚੁੱਕੀ ਹੋਈ ਚੀਜ਼ ਨੂੰ ਬੜੇ ਪਿਆਰ ਨਾਲ ਸਮੁੰਦਰ ਵਿਚ ਸੁੱਟ ਰਿਹਾ ਸੀ।

ਨੇੜੇ ਪਹੁੰਚ ਕੇ ਉਸ ਨੇ ਉਸ ਨੌਜਵਾਨ ਨੂੰ ਪੁੱਛਿਆ ਕਿ "ਤੂੰ ਇਹ ਕੀ ਕਰ ਰਿਹਾ ਹੈਂ?" ਨੌਜਵਾਨ ਨੇ ਪਲ ਭਰ ਲਈ ਆਪਣੇ ਕੰਮ ਨੂੰ ਰੋਕ ਕੇ ਉਸ ਵੱਲ ਦੇਖਿਆ ਤੇ ਕਿਹਾ, "ਮੈ ਇਨ੍ਹਾਂ ਮੱਛੀਆਂ ਨੂੰ ਵਾਪਸ ਸਮੁੰਦਰ ਵਿਚ ਪਾ ਰਿਹਾ ਹਾਂ।"

ਉਹ ਸਿਆਣਾ ਪੁਰਸ਼ ਕਹਿਣ ਲੱਗਾ, "ਮਾਫ਼ ਕਰਨਾ, ਸ਼ਾਇਦ ਮੈਨੂੰ ਇਹ ਪੁੱਛਣਾ ਚਾਹੀਦਾ ਸੀ ਕਿ ਤੁਸੀਂ ਇਹ ਕਿਉਂ ਕਰ ਰਹੇ ਹੋ?

ਨੌਜਵਾਨ ਨੇ ਕਿਹਾ "ਸੂਰਜ ਤੇਜ਼ ਹੋ ਰਿਹਾ ਹੈ, ਪਾਣੀ ਘਟਦਾ ਜਾ ਰਿਹਾ ਹੈ। ਜੇ ਮੈ ਇਨ੍ਹਾਂ ਨੂੰ ਵਾਪਸ ਨਾ ਸੁੱਟਿਆ ਤਾਂ ਇਹ ਮਰ ਜਾਣਗੀਆਂ।"

ਪਰ ਨੌਜਵਾਨ, ਤੈਨੂੰ ਪਤਾ ਹੀ ਹੈ ਕਿ ਇਹ ਸਮੁੰਦਰ ਦਾ ਤੱਟ ਮੀਲਾਂ ਤਕ ਫੈਲਿਆ ਹੋਇਆ ਹੈ ਅਤੇ ਹਰ ਥਾਂ 'ਤੇ ਅਜਿਹੀਆਂ ਲੱਖਾਂ ਮੱਛੀਆਂ ਖਿੱਲਰੀਆਂ ਪਈਆਂ ਹਨ।

ਕੁਝ ਕੁ ਮੱਛੀਆਂ ਨੂੰ ਵਾਪਸ ਸਮੁੰਦਰ ਵਿਚ ਪਾ ਦੇਣ ਨਾਲ ਕੀ ਫ਼ਰਕ ਪੈ ਜਾਵੇਗਾ?

ਨੌਜਵਾਨ ਨੇ ਉਸ ਦੀ ਗੱਲ ਧਿਆਨ ਨਾਲ ਸੁਣੀ, ਫਿਰ ਝੁਕਿਆ ਅਤੇ ਇਕ ਹੋਰ ਮੱਛੀ ਚੁੱਕੀ ਅਤੇ ਉਸ ਨੂੰ ਦੁਬਾਰਾ ਸਮੁੰਦਰ ਵੱਲ ਸੁੱਟਿਆ ਤੇ ਕਿਹਾ "ਇਸ ਮੱਛੀ ਨੂੰ ਤਾਂ ਜ਼ਰੂਰ ਫ਼ਰਕ ਪਵੇਗਾ।

ਇਸ ਜੁਆਬ ਨੇ ਉਸ ਸਿਆਣੇ ਵਿਅਕਤੀ ਨੂੰ ਝੰਜੋੜ ਦਿੱਤਾ। ਉਹ ਨੌਜਵਾਨ ਦੀ ਇਸ ਗੱਲ ਦਾ ਕੋਈ ਜੁਆਬ ਨਾ ਦੇ ਸਕਿਆ। ਉਹ ਨਿਰੁੱਤਰ ਹੋ ਕੇ ਪਿੱਛੇ ਵੱਲ ਮੁੜਿਆ ਤੇ ਵਾਪਸ ਚਲਾ ਗਿਆ।

ਸਾਰਾ ਦਿਨ ਉਹ ਆਪਣਾ ਲੇਖ ਲਿਖਦਾ ਰਿਹਾ ਪਰ ਉਸ ਨੌਜਵਾਨ ਦਾ ਚਿਹਰਾ ਉਸ ਦੀਆਂ ਅੱਖਾਂ ਅੱਗੇ ਰਿਹਾ। ਆਖੀਰ 'ਤੇ ਦੁਪਹਿਰੋਂ ਬਾਅਦ ਜਾ ਕੇ ਉਸ ਨੂੰ ਅਹਿਸਾਸ ਹੋਇਆ ਕਿ ਉਹ ਉਸ ਨੌਜਵਾਨ ਦੇ ਕੰਮ ਨੂੰ ਸਮਝ ਨਹੀਂ ਸੀ ਸਕਿਆ। ਉਸ ਨੂੰ ਅਹਿਸਾਸ ਹੋਇਆ ਕਿ ਉਹ ਨੌਜਵਾਨ ਇਸ ਜਗਤ ਦਾ ਕੇਵਲ ਇਕ ਦਰਸ਼ਕ ਬਣਨ ਲਈ ਤਿਆਰ ਨਹੀਂ ਸੀ। ਉਹ ਕੁਝ ਐਸਾ ਕਰਨਾ ਚਾਹੁੰਦਾ ਸੀ ਜਿਸ ਨਾਲ ਕੁਝ ਤਬਦੀਲੀ ਆਏ। ਉਸ ਨੂੰ ਆਪਣੇ ਆਪ 'ਤੇ ਸ਼ਰਮ ਆ ਗਈ।

ਉਹ ਉਸ ਰਾਤ ਸੌਂ ਨਾ ਸਕਿਆ। ਸਵੇਰ ਹੋਣ ਤਕ ਉਸ ਨੂੰ ਸਮਝ ਆ ਚੁੱਕੀ ਸੀ ਕਿ ਉਸ ਨੇ ਕੀ ਕਰਨਾ ਹੈ। ਸਵੇਰ ਵੇਲੇ ਉਹ ਉੱਠਿਆ ਅਤੇ ਤਿਆਰ ਹੋ ਕੇ ਸਮੁੰਦਰ ਦੇ ਕੰਢੇ 'ਤੇ ਗਿਆ ਤੇ ਉਸ ਨੌਜਵਾਨ ਨੂੰ ਲੱਭਿਆ। ਬਾਕੀ ਦੀ ਸਵੇਰ ਉਹ ਉਸ ਨੌਜਵਾਨ ਨਾਲ ਹੀ ਰਿਹਾ ਅਤੇ ਉਸ ਨੇ ਸਾਰਾ ਸਮਾਂ ਉਸ ਦੇ ਨਾਲ ਹੀ ਮੱਛੀਆਂ ਨੂੰ ਸਮੁੰਦਰ ਵਿਚ ਸੁੱਟਦਿਆਂ ਬਿਤਾਇਆ। ਉਹ ਨੌਜਵਾਨ ਅਸਲ ਵਿਚ ਆਪਣੀ ਉਸ ਤਾਕਤ ਦੀ ਵਰਤੋਂ ਕਰ ਰਿਹਾ ਸੀ ਜਿਹੜੀ ਸਾਨੂੰ ਸਾਰਿਆਂ ਨੂੰ ਅਕਾਲ ਪੁਰਖ ਵੱਲੋਂ ਮਿਲੀ ਹੈ ਜਿਸ ਨਾਲ ਅਸੀਂ ਸੰਸਾਰ ਵਿਚ ਕੋਈ ਤਬਦੀਲੀ ਲਿਆ ਸਕਦੇ ਹਾਂ। ਲੋੜ ਸਾਨੂੰ ਸਿਰਫ ਉਸ ਨੌਜਵਾਨ ਵਾਂਗ ਇਸ ਗੱਲ ਦਾ ਅਹਿਸਾਸ ਹੋ ਜਾਣ ਦੀ ਹੈ ਕਿ ਸਾਡੇ ਪਾਸ ਇਕ ਵਡਮੁੱਲੀ ਬਖ਼ਸ਼ਿਸ਼ ਹੈ। ਸਾਨੂੰ ਭਵਿੱਖ ਨੂੰ ਬਦਲ ਦੇਣ ਦੀ ਤਾਕਤ ਆਪਣੇ ਸੁਪਨਿਆਂ ਤੇ ਭਵਿੱਖ ਦੇ ਨਕਸ਼ੇ ਤੋਂ ਮਿਲਦੀ ਹੈ।

ਸਾਡੇ ਸਾਰਿਆਂ ਲਈ ਇਹ ਚੁਣੌਤੀ ਹੈ ਕਿ ਅਸੀਂ ਸਾਰਿਆਂ ਨੇ ਆਪਣੀ-ਆਪਣੀ ਮੱਛੀ ਦੀ ਭਾਲ ਕਰਨੀ ਹੈ, ਜੇ ਅਸੀਂ ਆਪਣੀ-ਆਪਣੀ ਮੱਛੀ ਲੱਭ ਕੇ ਉਸ ਨੂੰ ਸਮੁੰਦਰ ਵਿਚ ਲਿਜਾਣ ਦਾ ਕੰਮ ਕਰੀਏ ਤਾਂ ਨਿਸਚੇ ਹੀ ਇੱਕੀਵੀਂ ਸਦੀ ਬੜੀ ਸੁੰਦਰ ਅਤੇ ਸੁਹਾਵਣੀ ਬਣ ਜਾਵੇਗੀ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਗੁਰੂ ਸਾਹਿਬਾਨ ਨੇ ਸਾਡੀ ਸੋਚ ਉੱਤੇ ਵੀ ਇਕ ਗਹਿਰੀ ਛਾਪ ਛੱਡੀ ਹੈ ਅਤੇ ਇਨ੍ਹਾਂ ਮਹਾਨ ਪੁਰਖਾਂ ਵਿਚ ਇਕ ਸਦੀਵੀਂ ਖਿੱਚ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ:

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥* *(ਪੰਨਾ ੬੨)*

ਭਾਵੇਂ ਇਸ ਵਿਚ ਕੋਈ ਸ਼ੱਕ ਨਹੀਂ ਕਿ ਸੱਚ ਦੀ ਪ੍ਰਾਪਤੀ ਬਾਕੀ ਸਭ ਪ੍ਰਾਪਤੀਆਂ ਤੋਂ ਮਹਾਨ ਹੈ, ਪਰ ਮਨੁੱਖ ਦਾ ਅਸਲੀ ਟੀਚਾ ਅਤੇ ਇਸ ਤੋਂ ਵੀ ਉੱਚਾ ਟੀਚਾ ਸੱਚ ਭਰਪੂਰ ਆਚਰਨ ਬਣਾਉਣਾ ਹੈ। ਗੁਰੂ ਸਾਹਿਬਾਨ ਦੇ ਇਸ ਸੁਨੇਹੇ ਨੂੰ ਮਨੁੱਖਤਾ ਦੀ ਸੇਵਾ ਦੇ ਰੂਪ ਵਿਚ ਉਜਾਗਰ ਕਰਨ ਲਈ ਅਕਾਲ ਪੁਰਖ ਨੇ ਭਾਈ ਘਨੱਈਆ ਜੀ, ਭਗਤ ਪੂਰਨ ਸਿੰਘ ਜੀ, ਵਰਗੇ ਅਜਿਹੇ ਅਨੇਕਾਂ ਵਿਅਕਤੀਆਂ ਨੂੰ ਇਨ੍ਹਾਂ ਮਹਾਨ ਸੇਵਾਵਾਂ ਦਾ ਉੱਦਮ ਦਿੱਤਾ।

ਅੱਜ ਲੱਗਭਗ ਹਰ ਖੇਤਰ ਵਿਚ ਇਹੀ ਹੋ ਰਿਹਾ ਹੈ ਕਿ ਅੱਜ ਦੇ ਨੌਜਵਾਨਾਂ ਨੂੰ ਕਿਸੇ ਤਰ੍ਹਾਂ ਕਿਸੇ ਦਿਸ਼ਾਹੀਣ ਕੰਮ ਵਿਚ ਲਗਾ ਦਿੱਤਾ ਜਾਵੇ। ਹਰ ਵਿਅਕਤੀ ਆਪਣੇ ਸੁੰਦਰ ਭਵਿੱਖ ਦੀ ਕਾਮਨਾ ਕਰਦਾ ਹੈ ਅਤੇ ਉਨ੍ਹਾਂ ਚੀਜ਼ਾਂ ਪਿੱਛੇ ਹੀ ਦੌੜਦਾ ਹੈ ਜਿਨ੍ਹਾਂ ਪਿੱਛੇ ਬਾਕੀ ਦੇ ਲੋਕ ਦੌੜ ਰਹੇ ਹਨ। ਅੱਜ ਵਿਅਕਤੀ ਕਿਸੇ ਐਸੇ ਢੰਗ ਦੀ ਭਾਲ ਵਿਚ ਹੈ ਕਿ ਉਸ ਨੂੰ ਜਲਦੀ ਹੀ ਸਭ ਕੁਝ ਮਿਲ ਜਾਵੇ ਭਾਵੇਂ ਇਹ ਪਦਾਰਥ ਹਨ ਜਾਂ ਆਚਰਨ ਹੈ ਜਾਂ ਦੁਨੀਆ ਦੀ ਨਜ਼ਰ ਵਿਚ ਮਾਣ ਇੱਜ਼ਤ ਹੈ। ਇਹੀ ਸੋਚ ਨੌਜਵਾਨਾਂ ਨੂੰ ਨਸ਼ੇ ਵੱਲ ਲਿਜਾ ਰਹੀ ਹੈ। ਉਨ੍ਹਾਂ ਨੂੰ ਚਰਿੱਤਰਹੀਣ, ਬਲਾਤਕਾਰੀ ਅਤੇ ਗੁੰਡੇ ਬਣਾ ਰਹੀ ਹੈ। ਐਸਾ ਕਰ ਕੇ ਉਹ ਆਪਣੇ ਅੰਦਰ ਮੌਜੂਦ ਅਥਾਹ ਸ਼ਕਤੀ ਨੂੰ ਵਰਤਣ ਤੋਂ ਵਾਂਝੇ ਹੋ ਜਾਂਦੇ ਹਨ ਅਤੇ ਨਾ ਉਹ ਆਪਣਾ ਨਾ ਦੇਸ਼ ਦਾ ਕੁਝ ਸੁਧਾਰ ਸਕਦੇ ਹਨ।

ਰੂਹਾਨੀ ਕਦਰਾਂ-ਕੀਮਤਾਂ ਵੱਲ ਧਿਆਨ ਦੇਣ ਨਾਲ ਅਤੇ ਮਿਹਨਤ ਕਰਨ ਦੇ ਸੁਭਾਅ ਨਾਲ ਅੱਜ ਦਾ ਨੌਜਵਾਨ ਸਵਾਰਥ, ਲੋਭ, ਕਾਮ ਅਤੇ ਦਿਖਾਵੇ ਤੋਂ ਬਚ ਸਕਦਾ ਹੈ। ਜਦੋਂ ਸਾਡੇ ਨੌਜਵਾਨ ਇਨ੍ਹਾਂ ਬਿਮਾਰੀਆਂ ਤੋਂ ਬਚ ਜਾਣਗੇ ਤਾਂ ਉਹ ਸਾਡੇ ਦੇਸ਼ ਦਾ ਸਰਮਾਇਆ ਬਣ ਜਾਣਗੇ। ਉਹ ਜੋ ਦੁਨੀਆ ਦੀ ਭਲਾਈ ਲੋਚਦੇ ਹਨ ਉਨ੍ਹਾਂ ਦਾ ਆਪਣਾ ਭਲਾ ਵੀ ਲਾਜ਼ਮੀ ਹੈ ਅਤੇ ਜੋ ਸਿਰਫ਼ ਸਵੈ 'ਤੇ ਹੀ ਕੇਂਦ੍ਰਿਤ ਰਹਿੰਦੇ ਹਨ, ਉਹ ਛੇਤੀ ਹੀ ਆਪਣੀ ਖੁਸ਼ੀ ਗੁਆ ਲੈਂਦੇ ਹਨ। ਇਸ ਸੁਆਰਥ-ਮੁਕਤ ਸੋਚ ਵਿਚ ਦਇਆ, ਖਿਮਾ ਅਤੇ ਨਿਮਰਤਾ ਸਮਾਈ ਹੁੰਦੀ ਹੈ, ਅਤੇ ਇਸੇ ਤੋਂ ਹੀ ਪਰਮਾਤਮਾ ਨਾਲ ਪਿਆਰ ਅਤੇ ਸੱਚ ਦਾ ਜੀਵਨ ਸ਼ੁਰੂ ਹੁੰਦਾ ਹੈ। ਜੇ ਅੱਜ ਦਾ ਨੌਜਵਾਨ ਸੁਆਰਥ ਤੋਂ ਅਜ਼ਾਦ ਹੋ ਜਾਵੇਗਾ ਤਾਂ ਉਸ ਦੇ ਅੱਗੇ ਖੁਸ਼ੀ ਦਾ ਇਕ ਜਸ਼ਨ ਹੀ ਚਲਦਾ ਰਹੇਗਾ।

*ਗੁਰਮੁਖਿ ਸੇਵਾ ਹਰਿ ਘਾਲ ਥਾਇ ਪਾਈ ॥* *(ਪੰਨਾ ੧੬੧)*

ਇੱਕ ਅੰਗਰੇਜ਼ੀ ਕਹਾਣੀ ਬੜੀ ਪਿਆਰੀ ਤੇ ਸਿੱਖਿਆਦਾਇਕ ਹੈ। ਇਕ ਬੱਚਾ ਆਪਣੀ ਮਾਂ ਨਾਲ ਸੁਪਰ-ਮਾਰਕੀਟ ਜਾਂਦਾ ਹੈ। ਉਸ ਬੱਚੇ ਨੂੰ ਕੁੱਤੇ (ਪੈਟਸ) ਪਾਲਣ ਦਾ ਸ਼ੌਕ ਹੈ। ਉਸ ਦੀ ਮਾਂ ਉਸ ਬੱਚੇ ਨੂੰ ਕੁੱਤਿਆਂ ਦੀ ਦੁਕਾਨ 'ਤੇ ਛੱਡ ਦਿੰਦੀ ਹੈ ਤੇ ਆਪ ਨਾਲ ਵਾਲੀਆਂ ਦੁਕਾਨਾਂ ਤੋਂ ਘਰ ਦੀ ਖਰੀਦਦਾਰੀ ਲਈ ਚਲੀ ਜਾਂਦੀ ਹੈ। ਬੱਚਾ ਕੁੱਤਿਆਂ ਨੂੰ ਦੇਖਣ ਲੱਗ ਜਾਂਦਾ ਹੈ, ਉਹ ਉਸ ਨੂੰ ਬੜੇ ਪਿਆਰੇ ਲੱਗਦੇ ਹਨ। ਉਹ ਉਨ੍ਹਾਂ ਵਿੱਚੋਂ ਕਿਸੇ ਇੱਕ ਨੂੰ ਖਰੀਦਣ ਬਾਰੇ ਸੋਚਦਾ ਹੈ। ਬੱਚਾ ਜਦੋਂ ਉਨ੍ਹਾਂ ਕੁੱਤਿਆਂ

ਦੀ ਕੀਮਤ ਪੁੱਛਦਾ ਹੈ, ਉਹ ਬੜੇ ਕੀਮਤੀ ਹੁੰਦੇ ਹਨ। ਬੱਚਾ ਦੁਕਾਨਦਾਰ ਨੂੰ ਕਹਿੰਦਾ ਹੈ ਕਿ ਉਸ ਕੋਲ ਸਿਰਫ ੭੫ ਡਾਲਰ ਹਨ, ਉਸ ਨੂੰ ਕੋਈ ਸਸਤਾ ਕੁੱਤਾ ਦਿਖਾਵੇ। ਦੁਕਾਨਦਾਰ ਉਸ ਨੂੰ ਇਕ ਪਿਛਾਂਹ ਤੋਂ ਝੁਕਿਆ ਹੋਇਆ ਛੋਟਾ ਜਿਹਾ ਕੁੱਤਾ ਦਿਖਾਉਂਦਾ ਹੈ ਅਤੇ ਉਸ ਦੀ ਕੀਮਤ ੭੫ ਡਾਲਰ ਦੱਸਦਾ ਹੈ ਅਤੇ ਨਾਲ ਹੀ ਦੱਸਦਾ ਹੈ ਕਿ ਇਹ ਲੰਗੜਾ ਹੈ ਇਸ ਦੀ ਇਕ ਲੱਤ ਖਰਾਬ ਹੈ। ਬੱਚੇ ਨੂੰ ਉਹ ਕੁੱਤਾ ਪਸੰਦ ਆ ਜਾਂਦਾ ਹੈ। ਉਹ ਉਸ ਨੂੰ ਖਰੀਦਣ ਲਈ ਪੈਸਿਆਂ ਲਈ ਜਦੋਂ ਅਪਣੀ ਪੈਂਟ ਵਿਚ ਹੱਥ ਮਾਰਦਾ ਹੈ ਤਾਂ ਕੀ ਦੇਖਦਾ ਹੈ ਕਿ ਪੈਸੇ ਉਸ ਦੀ ਜੇਬ ਵਿਚ ਨਹੀਂ ਹੁੰਦੇ।

ਬੱਚਾ ਕੁੱਤੇ ਨੂੰ ਗੋਦ ਵਿਚ ਚੁੱਕ ਲੈਂਦਾ ਹੈ ਤੇ ਆਪਣੀ ਮਾਂ ਦਾ ਇੰਤਜ਼ਾਰ ਕਰਨ ਲੱਗਦਾ ਹੈ। ਥੋੜ੍ਹੀ ਦੇਰ ਬਾਅਦ ਉਸ ਦੀ ਮਾਂ ਉਸ ਕੁੱਤਿਆਂ ਵਾਲੀ ਦੁਕਾਨ 'ਤੇ ਪਹੁੰਚ ਜਾਂਦੀ ਹੈ। ਉਸ ਦੀ ਮਾਂ ਬੱਚੇ ਨੂੰ ਆਖਦੀ ਹੈ ਕਿ ਬੇਟਾ ਤੂੰ ਕੋਈ ਵੀ ਕੁੱਤਾ ਖਰੀਦ ਸਕਦਾ ਏਂ, ਪੈਸਿਆਂ ਦੀ ਕੋਈ ਸਮੱਸਿਆ ਨਹੀਂ। ਪਰ ਬੱਚਾ ਉਸ ਕੁੱਤੇ ਨੂੰ ਲੈਣ ਦੀ ਜ਼ਿੱਦ ਕਰਨ ਲੱਗਦਾ ਹੈ। ਉਸ ਬੱਚੇ ਨੂੰ ਦੁਕਾਨਦਾਰ ਵੀ ਸਮਝਾਉਂਦਾ ਹੈ ਕਿ ਬੇਟਾ ਇਸ ਕੁੱਤੇ ਦੀ ਇੱਕ ਲੱਤ ਟੁੱਟੀ ਹੋਈ ਹੈ, ਤੂੰ ਕੋਈ ਹੋਰ ਵਧੀਆ ਜਿਹਾ ਕੁੱਤਾ ਲੈ ਪਰ ਉਹ ਬੱਚਾ ਉਸ ਕੁੱਤੇ ਨੂੰ ਲੈਣ ਦੀ ਜ਼ਿੱਦ 'ਤੇ ਹੀ ਅੜਿਆ ਰਹਿੰਦਾ ਹੈ। ਜਦੋਂ ਉਸ ਦੀ ਮਾਂ ਵੀ ਜ਼ਿੱਦ ਕਰਨ ਲੱਗਦੀ ਹੈ ਤਾਂ ਉਹ ਬੱਚਾ ਉੱਚੀ-ਉੱਚੀ ਰੋਣ ਲੱਗ ਜਾਂਦਾ ਹੈ, ਲੇਟਣ ਲੱਗ ਜਾਂਦਾ ਹੈ। ਲੇਟਦਾ-ਲੇਟਦਾ ਲੇਰਾਂ ਮਾਰਦਾ ਆਪਣੀ ਪੈਂਟ ਖੋਲ੍ਹ ਦਿੰਦਾ ਹੈ ਤੇ ਰੋਂਦੇ-ਰੋਂਦੇ ਆਖਦਾ ਹੈ ਇਹ ਦੇਖੋ ਮੇਰੀ ਵੀ ਇਕ ਲੱਤ ਲੱਕੜ ਦੀ ਹੈ। ਮੈਂ ਵੀ ਲੰਗੜਾ ਹਾਂ। ਮੈਂ ਇਸ ਦੇ ਦਰਦ ਨੂੰ ਸਮਝਾਂਗਾ ਤੇ ਇਹ ਮੇਰੇ ਦਰਦ ਨੂੰ ਸਮਝੇਗਾ, ਅਸੀ ਵਧੀਆ ਦੋਸਤ ਬਣ ਸਕਦੇ ਹਾਂ। ਇਸ ਕਰਕੇ ਮੈਂ ਇਹੋ ਕੁੱਤਾ ਲੈਣਾ ਹੈ। ਸਾਰੇ ਅੱਖਾਂ ਭਰ ਲੈਂਦੇ ਹਨ।

*ਮਨਮੁਖ ਮਾਣਸ ਦੇਹ ਤੇ ਪਸੂ ਪਰੇਤ ਅਚੇਤ ਚੰਗੇਰੇ।* *( ਵਾਰ ੧੫:੧੯)*

ਕਾਸ਼! ਅਸੀਂ ਵੀ ਉਸ ਛੋਟੇ ਬੱਚੇ ਦੀ ਤਰ੍ਹਾਂ ਇੱਕ-ਦੂਸਰੇ ਦਾ ਦੁੱਖ-ਦਰਦ ਸਮਝਦੇ ਹੁੰਦੇ। ਅਸੀਂ ਤਾਂ ਬਸ ਆਪਣੇ ਅੱਗੇ ਝੁਕੇ ਹੋਏ ਨੂੰ ਮਾਰ ਮੁਕਾ ਕੇ ਹੋਰ ਲਿਟਾ ਦੇਣਾ ਚਾਹੁੰਦੇ ਹਾਂ, ਕਿਉਂਕਿ ਅਸੀਂ ਸ਼ੁਰੂ ਤੋਂ ਇਹੀ ਸਿੱਖਿਆ ਹੈ ਕਿ ਅੱਗੇ ਨਿਕਲਣ ਲਈ ਦੂਜਿਆਂ ਦੇ ਮੋਢਿਆਂ ਨੂੰ ਲਿਤਾੜਦੇ ਹੋਏ ਉੱਪਰ ਕਿਵੇਂ ਚੜ੍ਹਨਾ ਹੈ। ਅਸੀਂ ਵੀ ਕਦੇ ਕਿਸੇ ਦੂਸਰੇ ਦੀਆਂ ਵੈਸਾਖੀਆਂ ਬਣਦੇ। ਅੱਜ ਜੋ ਸਮਾਜ ਸੇਵਾ ਕੀਤੀ ਜਾਂਦੀ ਹੈ, ਉਸ ਦਾ ਕੇਂਦਰ ਇਸ ਸੰਸਾਰ ਵਿਚ ਆਪਣੇ ਉੱਚੇ ਸਥਾਨ ਨੂੰ ਹੋਰ ਉਜਾਗਰ ਕਰਨਾ ਹੁੰਦਾ ਹੈ ਅਤੇ ਅਕਸਰ ਸਿਆਸਤ ਦੀ ਪੌੜੀ ਚੜ੍ਹਨਾ ਹੁੰਦਾ ਹੈ। ਇਸ ਦੇ ਉਲਟ ਜੇ ਅਸੀਂ ਭਾਈ ਘਨ੍ਹੱਈਆ ਜੀ, ਭਗਤ ਪੂਰਨ ਸਿੰਘ ਅਤੇ ਮਦਰ ਟੈਰੇਸਾ ਦੀ ਆਪਾਂ ਵਾਰ ਦੇਣ ਵਾਲੀ ਸੋਚ ਨੂੰ ਸਾਹਮਣੇ ਰੱਖੀਏ ਤਾਂ ਫ਼ਰਕ ਸਪੱਸ਼ਟ ਹੋ ਜਾਂਦਾ ਹੈ ਅਤੇ ਆਪਣੇ ਫ਼ਰਜ਼ ਦੀ ਸੋਝੀ ਪੈ ਜਾਂਦੀ ਹੈ।

---

ਮੈਂ ਕਈ ਵਾਰੀ ਹੈਰਾਨ ਹੁੰਦਾ ਹਾਂ ਕਿ ਇਕ ਮਨੁੱਖ ਕਿਸੇ ਹੋਰ ਦੇ ਦੁੱਖ ਤੋਂ ਕਿਵੇਂ ਅਭਿੱਜ ਹੋ ਕੇ ਰਹਿ ਲੈਂਦਾ ਹੈ? ਉਹ ਕਿਵੇਂ ਨਹੀਂ ਕਬੂਲਦਾ? ਸ਼ਾਇਦ ਸਾਡੇ ਆਲੇ ਦੁਆਲੇ ਦਾ ਮਾਹੌਲ ਹੀ ਇਤਨਾ ਖ਼ਰਾਬ ਹੋ ਚੁੱਕਾ ਹੈ ਕਿ ਅਸੀਂ ਐਸੇ ਬਣ ਗਏ ਹਾਂ। ਸ਼ਾਇਦ ਇਹ ਹੀ ਮੁੱਖ ਕਾਰਨ ਹੈ ਕਿ ਸਾਨੂੰ ਅਪਨੇ ਜੀਵਨ ਦਾ ਕੁਝ ਕੁ ਹਿੱਸਾ ਰਾਖਵਾਂ ਕਰ ਲੈਣਾ ਚਾਹੀਦਾ ਹੈ ਜਿਸ ਵਿਚ ਅਸੀ ਰੂਹਾਨੀਅਤ ਦਾ ਅਨੰਦ ਮਾਣ ਸਕੀਏ। ਮੈਂ ਇਹ ਮੰਨਦਾ ਹਾਂ ਕਿ ਸੇਵਾ ਰੂਹਾਨੀਅਤ ਦਾ ਹੀ ਇਕ ਹਿੱਸਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਬਦ ਸੇਵਾ ਕਰੀਬ ੪੨੨ ਵਾਰ ਵਰਤਿਆ ਗਿਆ ਹੈ, ਇਸ ਨਜ਼ਰੀਏ ਤੋਂ ਦੇਖਿਆ ਜਾਏ ਤਾਂ ਸਮਾਜ ਸੇਵਾ ਕਰਨ ਲੱਗਿਆਂ ਜੋ ਭਾਵਨਾ ਮਨੁੱਖ ਅੰਦਰ ਹੋਣੀ ਚਾਹੀਦੀ ਹੈ, ਉਹ ਇਸ ਤਰ੍ਹਾਂ ਦੀ ਹੋਵੇ:-

੧. ਜਿਨ੍ਹਾਂ ਦੀ ਸੇਵਾ ਕੀਤੀ ਜਾ ਰਹੀ ਹੋਵੇ, ਮਨ ਵਿਚ ਆਪਣੇ ਆਪ ਨੂੰ ਉਨ੍ਹਾਂ ਦਾ ਹਿੱਸਾ ਅਤੇ ਉਨ੍ਹਾਂ ਵਰਗਾ ਹੀ ਸਮਝਣ ਦੀ ਭਾਵਨਾ ਹੋਵੇ:

*ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ*
*ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ ॥* *(ਪੰਨਾ ੩੬੯)*

੨. ਮਨ ਵਿਚ ਵਾਹਿਗੁਰੂ ਲਈ ਅਤੇ ਜਿਨ੍ਹਾਂ ਦੀ ਸੇਵਾ ਕੀਤੀ ਜਾ ਰਹੀ ਹੈ, ਉਨ੍ਹਾਂ ਲਈ ਵੀ ਸ਼ੁਕਰ ਦੀ ਭਾਵਨਾ ਹੋਵੇ ਕਿ ਉਨ੍ਹਾਂ ਨੇ ਸੇਵਾ ਦਾ ਮੌਕਾ ਦਿੱਤਾ ਹੈ।

੩. ਮਨ ਵਿਚ ਇਸ ਵਿਚਾਰਗੀ ਵਿਚ ਰਹਿ ਰਹੇ ਲੋਕਾਂ ਦੇ ਸਰਪ੍ਰਸਤ ਬਣਨ ਦੀ ਅਤੇ ਉਨ੍ਹਾਂ ਦੇ ਜੀਵਨ ਨੂੰ ਚਲਾਉਣ ਦੀ ਇੱਛਾ ਕਦੇ ਵੀ ਪੈਦਾ ਨਹੀਂ ਹੋਣੀ ਚਾਹੀਦੀ।

੪. ਅਪਣੇ ਨਿੱਜੀ ਲਾਭ ਦੀ ਮਨ ਵਿਚ ਕਦੇ ਵੀ ਕੋਈ ਇੱਛਾ ਨਹੀਂ ਪੈਦਾ ਹੋਣੀ ਚਾਹੀਦੀ ਅਤੇ ਜੇ ਕਦੀ ਐਸਾ ਮੌਕਾ ਬਣਦਾ ਵੀ ਹੈ ਤਾਂ ਇਸ ਲਈ ਪੂਰਨ ਇਨਕਾਰ ਦੀ ਭਾਵਨਾ ਹੋਵੇ:

*ਨਿਹਕਪਟ ਸੇਵਾ ਕੀਜੈ ਹਰਿ ਕੇਰੀ ਤਾਂ ਮੇਰੇ ਮਨ ਸਰਬ ਸੁਖ ਪਈਐ॥ (ਪੰਨਾ ੮੬੧)*

੫. ਜਿਨ੍ਹਾਂ ਲੋੜਵੰਦਾਂ ਦੀ ਮਦਦ ਕੀਤੀ ਜਾ ਰਹੀ ਹੈ ਉਨ੍ਹਾਂ ਵਿਚ ਜੀਵਨ ਦਾ ਜੋਸ਼ ਇਤਨਾ ਭਰ ਦਿੱਤਾ ਜਾਵੇ ਕਿ ਉਹ ਵਾਹਿਗੁਰੂ ਦੀ ਮਿਹਰ ਨਾਲ ਸਵੈ-ਨਿਰਭਰ ਹੋ ਸਕਣ ਨਾਲ ਹੀ ਉਨ੍ਹਾਂ ਅੰਦਰ ਸਮਾਜ ਵਿਚ ਰੂਹਾਨੀਅਤ ਨੂੰ ਫੈਲਾਉਣ ਦੀ ਇੱਛਾ ਹੋਵੇ।

ਇਸ ਵਿਚ ਕੋਈ ਸ਼ੱਕ ਨਹੀਂ ਹੋਣਾ ਚਾਹੀਦਾ ਕਿ ਸਾਡੇ ਦਿਖਾਵੇ ਅਤੇ ਪਖੰਡ ਦਾ ਗਵਾਹ ਵਾਹਿਗੁਰੂ ਆਪ ਹੈ। ਨਿਸ਼ਚੇ ਹੀ ਉਹ ਇਹ ਵੀ ਜਾਣਦਾ ਹੈ ਕਿ ਕਿਵੇਂ ਅਸੀਂ ਉਨ੍ਹਾਂ ਪ੍ਰਤੀ, ਆਪਣੇ ਧਰਮ ਪ੍ਰਤੀ ਅਤੇ ਆਪਣੇ ਪ੍ਰਤੀ ਸੁਹਿਰਦ ਨਹੀਂ। ਸਮਾਜ-ਸੇਵਕ ਕਹਾਉਣ ਵਾਲਿਆਂ ਨੂੰ ਲੋੜਵੰਦਾਂ ਦੇ ਮੋਢਿਆਂ ਤੋਂ ਉਤਰ ਕੇ ਉਨ੍ਹਾਂ ਦੇ ਨਾਲ ਦੁੱਖ-ਸੰਤਾਪ ਵੰਡਣ ਦੀ ਲੋੜ ਹੈ, ਉਨ੍ਹਾਂ ਨੂੰ ਉਨ੍ਹਾਂ ਦੇ ਲਈ ਹੀ ਉੱਤੇ ਚੁੱਕਣ ਦੀ ਲੋੜ ਹੈ ਅਤੇ ਸਾਨੂੰ ਆਪਣੇ ਗੁਨਾਹਾਂ ਦਾ ਪਛਤਾਵਾਂ ਕਰਨ ਦੀ ਲੋੜ ਹੈ। ਹਰ ਅਮੀਰ

ਆਦਮੀ ਨੂੰ ਇਹ ਯਾਦ ਰੱਖਣਾ ਚਾਹੀਦਾ ਹੈ ਕਿ, ਜਦੋਂ ਉਸ ਲਈ ਆਪਣਾ ਆਪ ਹੀ ਇਕ ਭਾਰ ਬਣ ਜਾਵੇ ਇਕ ਗਰੀਬ ਦਾ ਚਿਹਰਾ ਆਪਣੇ ਅੱਗੇ ਲਿਆ ਕੇ ਇਹ ਸੁਆਲ ਪੁੱਛੇ "ਕੀ ਮੇਰੇ ਕੰਮ ਦਾ ਇਸ ਨੂੰ ਕੋਈ ਫਾਇਦਾ ਹੈ" ਸਾਡੀ ਰੋਜ਼ਾਨਾ ਜ਼ਿੰਦਗੀ ਅਤੇ ਸਮਾਜ ਸੇਵਾ ਇਨ੍ਹਾਂ ਭਾਵਨਾਵਾਂ ਵਿਚ ਭਿੱਜੀ ਹੋਣੀ ਚਾਹੀਦੀ ਹੈ।

ਜਪਾਨ ਵਿਚ ਇਕ ਇਮਾਰਤ ਬਣ ਰਹੀ ਸੀ। ਉਸ ਦੇ ਅੰਦਰ ਲੱਕੜ ਦੀ ਪਾਰਟੀਸ਼ਨ ਬਣਾਈ ਗਈ। ਜਦੋਂ ਕੁਝ ਸਮੇਂ ਬਾਅਦ ਉਸ ਲੱਕੜ ਦੀ ਪਾਰਟੀਸ਼ਨ ਨੂੰ ਖੋਲ੍ਹਣ ਲਗਦੇ ਹਨ ਤਾਂ ਕੀ ਦੇਖਦੇ ਹਨ ਕਿ ਇਕ ਛਿਪਕਲੀ ਉਸ ਪਾਰਟੀਸ਼ਨ ਵਿਚ ਫਸੀ ਹੋਈ ਹੈ। ਪਾਰਟੀਸ਼ਨ ਕਰਦੇ ਸਮੇਂ ਉਸ ਛਿਪਕਲੀ ਦੇ ਪੈਰ ਵਿਚ ਕਿੱਲ ਠੁਕ ਗਈ ਸੀ। ਸਾਰੇ ਹੈਰਾਨ ਹੁੰਦੇ ਹਨ ਕਿ ਇਹ ਛਿਪਕਲੀ ਤਿੰਨ ਮਹੀਨੇ ਤਕ ਕਿਵੇਂ ਬਚੀ ਰਹੀ? ਉੱਥੇ ਸੀ. ਸੀ. ਟੀ. ਵੀ. ਕੈਮਰੇ ਵੀ ਲੱਗੇ ਹੁੰਦੇ ਹਨ। ਉਹ ਉਨ੍ਹਾਂ ਕੈਮਰਿਆਂ ਦੀ ਜਾਂਚ ਕਰ ਕੇ ਪਤਾ ਕਰਨ ਦੀ ਕੋਸ਼ਿਸ ਕਰਦੇ ਹਨ ਕਿ ਉਹ ਕਿਸ ਤਰ੍ਹਾਂ ਬਚੀ ਰਹੀ। ਕੀ ਦੇਖਦੇ ਹਨ ਕਿ ਇਕ ਹੋਰ ਛਿਪਕਲੀ ਆਉਂਦੀ ਹੈ, ਉਸ ਨੂੰ ਖਾਣਾ ਦੇ ਕੇ ਚਲੀ ਜਾਂਦੀ ਹੈ। ਉਹ ਹਰ ਰੋਜ਼ ਇਸੇ ਤਰ੍ਹਾਂ ਕਰਦੀ ਹੈ। ਲਗਾਤਾਰ ਤਿੰਨ ਮਹੀਨੇ ਤਕ ਫਸੀ ਛਿਪਕਲੀ ਨੂੰ ਉਸ ਦੀ ਦੋਸਤ ਖਾਣਾ ਦਿੰਦੀ ਰਹੀ।

ਆਓ! ਅਸੀਂ ਛਿਪਕਲੀ ਤੋਂ ਹੀ ਕੁਝ ਸਿੱਖਿਆ ਲਈਏ। ਕਿਉਂ ਖੁਦਗਰਜ਼ ਹੋਏ ਪਏ ਹਾਂ, ਕਿਉਂ ਅਸੀਂ ਆਪਣੇ ਘਰਾਂ ਵਿਚ ਵੀ ਇੱਕ-ਦੂਜੇ ਤੋਂ ਇੰਨੇ ਦੂਰ ਹਾਂ? ਸਾਨੂੰ ਇਹ ਧਰਮ-ਕਰਮ ਦੀਆਂ ਗੱਲਾਂ ਕਰਮ-ਕਾਂਡ ਛੱਡ ਕੇ ਆਪਣੇ ਜੀਵਨ 'ਤੇ ਅਮਲੀ ਰੂਪ ਵਿਚ ਲਾਗੂ ਕਰਨੀਆਂ ਪੈਣਗੀਆਂ, ਤਾਂ ਹੀ ਤਾਂ ਲੋਕ-ਸੁਖੀ ਤੇ ਪਰਲੋਕ ਸੁਹੇਲਾ ਹੋ ਸਕਦਾ ਹੈ ਨਹੀਂ ਤਾਂ ਸਭ ਫਜ਼ੂਲ ਹੈ ।

*ਜੋ ਮਾਨੁਖੁ ਮਾਨੁਖ ਕੀ ਸੇਵਾ ਓਹੁ ਤਿਸ ਕੀ ਲਈ ਲਈ ਫੁਨਿ ਜਾਈਐ॥ (ਪੰਨਾ ੮੨੨)*

■

## ਸ੍ਰੀ ਗੰਗਾ ਨਗਰ (ਰਾਜਸਥਾਨ) ਵਿਖੇ ਗੁਰਮਤਿ ਟਰੇਨਿੰਗ ਕੈਂਪ

ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਸ੍ਰੀ ਕਲਗੀਧਰ, ਰਾਏ ਸਿੰਘ ਨਗਰ ਵਾਰਡ ਨੰ:੧੧ ਜ਼ਿਲ੍ਹਾ ਸ੍ਰੀ ਗੰਗਾ ਨਗਰ (ਰਾਜਸਥਾਨ) ਵਿਖੇ ਬੱਚਿਆਂ ਨੂੰ ਗੁਰਮਤਿ ਨਾਲ ਜੁੜਨ ਦੀ ਪ੍ਰੇਰਨਾ ਕਰ ਕੇ ਮਹੀਨਾ ਮਈ ਤੇ ਜੂਨ ੨੦੧੩ ਨੂੰ ਲਗਾਏ ਗੁਰਮਤਿ ਟਰੇਨਿੰਗ ਕੈਂਪਾਂ ਵਿਚ ਨਿੱਤਨੇਮ, ਸਿੱਖ ਰਹਿਤ ਮਰਯਾਦਾ ਤੇ ਸਿੱਖ ਇਤਿਹਾਸ ਦੀ ਮੁੱਢਲੀ ਜਾਣਕਾਰੀ ਦਿੱਤੀ ਗਈ। ਇਨ੍ਹਾਂ ਕੈਂਪਾਂ ਵਿਚ ਭਾਗ ਲੈਣ ਵਾਲੇ ੫੦ ਵਿਦਿਆਰਥੀਆਂ ਨੂੰ ਬਾਬਾ ਫਤਿਹ ਸਿੰਘ ਸੇਵਾ ਦਲ ਵੱਲੋਂ ਸਰਟੀਫਿਕੇਟ ਅਤੇ ਭੇਟਾ-ਰਹਿਤ ਧਾਰਮਿਕ ਸਾਹਿਤ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਮੌਕੇ ਭਾਈ ਗੁਰਮੀਤ ਸਿੰਘ ਪ੍ਰਚਾਰਕ, ਮਾਸਟਰ ਰਵਿੰਦਰ ਸਿੰਘ ਅਤੇ ਭਾਈ ਗੁਰਪ੍ਰੀਤ ਸਿੰਘ ਨੇ ਸੰਗਤਾਂ ਨੂੰ ਸ੍ਰੀ ਅਕਾਲ ਤਖਤ ਸਾਹਿਬ ਜੀ ਨਾਲ ਜੁੜਨ ਦੀ ਪ੍ਰੇਰਨਾ ਕੀਤੀ।

# ਗੁਰਮਤਿ ਅਨੁਸਾਰ ਦਾਨ ਦਾ ਸਰੂਪ ਅਤੇ ਮਹੱਤਵ

*-ਡਾ. ਪਰਮਵੀਰ ਸਿੰਘ**

ਸਦਾਚਾਰ ਮਨੁੱਖ ਦੇ ਸਚਿਆਰਾ ਬਣਨ ਦਾ ਮਾਰਗ ਹੈ। ਸਦਾਚਾਰੀ ਕਿਵੇਂ ਬਣਿਆ ਜਾਵੇ? ਇਹ ਪ੍ਰਸ਼ਨ ਮਨੁੱਖ ਨੂੰ ਸਾਰੀ ਉਮਰ ਸੋਚਣ ਲਈ ਮਜਬੂਰ ਕਰਦਾ ਰਹਿੰਦਾ ਹੈ। ਸਦਾਚਾਰ ਸਬੰਧੀ ਹਰ ਇਕ ਮਨੁੱਖ ਦਾ ਆਪਣਾ ਨਜ਼ਰੀਆ ਹੁੰਦਾ ਹੈ ਇਸ ਕਰਕੇ ਬਹੁਤ ਸਾਰੇ ਵਿਦਵਾਨ ਇਸ ਸਬੰਧੀ ਆਪਣੇ ਵਿਚਾਰ ਪ੍ਰਗਟ ਕਰਦੇ ਰਹਿੰਦੇ ਹਨ। ਭਾਰਤ ਵਿਚ ਸਦਾਚਾਰ ਦਾ ਮੁੱਢ ਧਰਮ ਵਿੱਚੋਂ ਦੇਖਿਆ ਜਾਂਦਾ ਹੈ ਅਤੇ ਹਰ ਇਕ ਧਰਮ ਗ੍ਰੰਥ ਵਿੱਚੋਂ ਸਦਾਚਾਰ ਸਬੰਧੀ ਵਿਚਾਰ ਪੇਸ਼ ਕੀਤੇ ਜਾਂਦੇ ਹਨ। ਹਰ ਧਰਮ ਦੇ ਸ਼ਰਧਾਲੂ ਨੂੰ ਉਸ ਦੇ ਪੈਗ਼ੰਬਰਾਂ ਦੁਆਰਾ ਦਰਸਾਏ ਵਿਚਾਰ ਸ੍ਰੇਸ਼ਟ ਲੱਗਦੇ ਹਨ। ਸ਼ਰਧਾਲੂ ਨੂੰ ਕਈ ਵਾਰ ਇਹ ਲੱਗਣ ਲੱਗ ਪੈਂਦਾ ਹੈ ਕਿ ਉਸ ਦੇ ਧਰਮ ਵਿਚ ਦਰਸਾਇਆ ਸਦਾਚਾਰਿਕ ਜੀਵਨ ਪੰਧ ਦੂਜਿਆਂ ਨਾਲੋਂ ਵਧੇਰੇ ਸਹੀ ਹੈ। ਅਧਿਆਤਮਿਕ ਜੀਵਨ ਵਿਕਾਸ ਨਾਲ ਜੁੜੇ ਹੋਣ ਕਰਕੇ ਸਦਾਚਾਰ ਬਾਰੇ ਬਹੁਤ ਸਾਰੇ ਵਿਦਵਾਨਾਂ ਦੇ ਵਿਚਾਰ ਦੇਖਣ ਨੂੰ ਮਿਲਦੇ ਹਨ ਪਰ ਜਿਹੜੇ ਵਿਚਾਰ ਮਹਾਂਪੁਰਖਾਂ ਰਾਹੀਂ ਸਾਹਮਣੇ ਆਉਂਦੇ ਹਨ, ਉਹੀ ਸ੍ਰੇਸ਼ਟ ਮੰਨੇ ਜਾਂਦੇ ਹਨ ਕਿਉਂਕਿ ਉਹ ਪ੍ਰਭੂ-ਪ੍ਰਾਪਤੀ ਦੇ ਮਾਰਗ ਵੱਲ ਲਿਜਾਣ ਵਾਲੇ ਹੁੰਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਦ੍ਰਿਸ਼ਟੀ ਤੋਂ ਭਾਈ ਨੰਦ ਲਾਲ ਜੀ ਦੱਸਦੇ ਹਨ ਕਿ ਜਿਹੜੀ ਸਦਾਚਾਰਿਕ ਜੀਵਨ-ਜਾਚ ਮਨੁੱਖ ਨੂੰ ਖ਼ਾਲਿਕ ਅਤੇ ਖ਼ਲਕ ਦੇ ਨੇੜੇ ਲੈ ਕੇ ਜਾਂਦੀ ਹੈ, ਉਹੀ ਸਹੀ ਹੈ :-

*ਖ਼ਲਕ ਖ਼ਾਲਿਕ ਕੀ ਜਾਣ ਕੇ ਖ਼ਲਕ ਦੁਖਾਵੈ ਨਾਹਿ,*
*ਖ਼ਲਕ ਦੁਖੈ ਨੰਦ ਲਾਲ ਜੀ ਖ਼ਾਲਿਕ ਕੋਪੈ ਤਾਹਿ।*[1]

ਖ਼ਲਕਤ ਨੂੰ ਖ਼ਾਲਿਕ ਤੋਂ ਅਲੱਗ ਨਹੀਂ ਕੀਤਾ ਜਾ ਸਕਦਾ ਅਤੇ ਜਦੋਂ ਖ਼ਲਕਤ ਦੁਖੀ ਹੁੰਦੀ ਹੈ ਤਾਂ ਖ਼ਾਲਿਕ ਨਰਾਜ਼ ਹੋ ਜਾਂਦਾ ਹੈ। ਇਸ ਦਾ ਇਕ ਭਾਵ ਇਹ ਵੀ ਲਿਆ ਜਾ ਸਕਦਾ ਹੈ ਕਿ ਅਧਿਆਤਮਿਕ ਵਿਕਾਸ ਦੇ ਮਾਰਗ ਵਿਚ ਖ਼ਲਕਤ ਦਾ ਮਹੱਤਵਪੂਰਨ ਯੋਗਦਾਨ ਹੈ ਅਤੇ ਜਿਹੜਾ ਮਨੁੱਖ ਖ਼ਲਕਤ ਦੀ ਸੇਵਾ ਕਰਦਾ ਹੈ, ਉਹ ਖ਼ਾਲਿਕ ਦੇ ਨੇੜੇ ਹੋ ਜਾਂਦਾ ਹੈ। ਖ਼ਲਕਤ ਦੀ ਸੇਵਾ ਦੇ ਅਨੇਕਾਂ ਸਾਧਨ ਹਨ ਪਰ ਦਾਨ ਨੂੰ ਉਸ ਦਾ ਮਹੱਤਵਪੂਰਨ ਅੰਗ ਮੰਨਿਆ ਜਾਂਦਾ ਹੈ ਜਿਸ ਰਾਹੀਂ ਹੋਰ ਕਈ ਪ੍ਰਕਾਰ ਦੀ ਸੇਵਾ ਦਾ ਮਾਰਗ ਖੁੱਲ੍ਹਦਾ ਹੈ। ਦਾਨ ਨੂੰ ਸਦਾਚਾਰਿਕ ਜੀਵਨ ਨਾਲ ਜੋੜ ਕੇ ਪੇਸ਼ ਕੀਤੇ ਜਾਂਦੇ ਵਿਚਾਰ ਲੱਗਭਗ ਸਮੂਹ ਧਰਮਾਂ ਵਿਚ ਦੇਖਣ ਨੂੰ ਮਿਲ ਜਾਂਦੇ ਹਨ। ਇੱਥੋਂ

**ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਮੋ:੦੮੧੪੬੦-੦੮੪੦੯*

ਤਕ ਕਿ ਜਿਹੜੇ ਲੋਕ ਧਰਮ ਵਿਚ ਵਿਸ਼ਵਾਸ ਨਹੀਂ ਰੱਖਦੇ, ਉਹ ਵੀ ਦਾਨ ਨੂੰ ਸਦਾਚਾਰਿਕ ਕਾਰਜ ਮੰਨਦੇ ਹਨ।

ਧਰਮ ਅਤੇ ਸ੍ਰੇਸ਼ਟ ਕਾਰਜਾਂ ਨੂੰ ਸਦਾਚਾਰਿਕ ਅਤੇ ਅਧਿਆਤਮਿਕ ਵਿਕਾਸ ਨਾਲ ਜੋੜ ਕੇ ਛਾਂਦੋਗਯ ਉਪਨਿਸ਼ਦ ਵਿਚ ਦੱਸਿਆ ਗਿਆ ਹੈ ਕਿ ਜਿਹੜੇ ਮਨੁੱਖ ਚੰਗੇ ਕਰਮ ਕਰਦੇ ਹਨ, ਉਹ ਸ੍ਰੇਸ਼ਟ ਜੂਨੀਆਂ, ਬ੍ਰਾਹਮਣ-ਖੱਤ੍ਰੀ-ਵੈਸ਼, ਵਿਚ ਪੁਨਰ ਜਨਮ ਪ੍ਰਾਪਤ ਕਰਦੇ ਹਨ। ਜਿਹੜੇ ਮਨੁੱਖ ਨਿੰਦਤ ਕਰਮ ਕਰਦੇ ਹਨ ਉਹ ਕੁੱਤੇ, ਸੂਰ, ਚੰਡਾਲ ਆਦਿ ਜੂਨੀਆਂ ਧਾਰਨ ਕਰਦੇ ਹਨ।[੨] ਦਾਨ ਨੂੰ ਸੁਰੱਖਿਆ ਅਤੇ ਅਧਿਆਤਮਿਕ ਵਿਕਾਸ ਵਾਲਾ ਕਾਰਜ ਮੰਨਦੇ ਹੋਏ ਹਿੰਦੂ ਧਰਮ ਵਿਚ ਯੱਗ ਅਤੇ ਬਲੀ ਦਾ ਵਿਧਾਨ ਪੇਸ਼ ਕੀਤਾ ਗਿਆ ਹੈ ਜਿਸ ਰਾਹੀਂ ਦੇਵਤਿਆਂ ਨੂੰ ਖ਼ੁਸ਼ ਕਰ ਕੇ ਆਪਣੀਆਂ ਇੱਛਾਵਾਂ ਦੀ ਪੂਰਤੀ ਕਰਨ ਦਾ ਮਾਰਗ ਲੱਭਿਆ ਜਾਂਦਾ ਹੈ। ਪਿੱਤਰ ਪੂਜਾ ਅਤੇ ਰੋਜ਼ਾਨਾ ਜੀਵਨ ਵਿਚ ਸੁਖ-ਸ਼ਾਂਤੀ ਅਤੇ ਲੋੜੀਂਦੀਆਂ ਵਸਤਾਂ ਪ੍ਰਾਪਤ ਕਰਨ ਲਈ ਜ਼ਮੀਨ, ਗਹਿਣੇ, ਗਾਂ, ਅਨਾਜ, ਕੱਪੜੇ ਅਤੇ ਧਨ ਆਦਿ ਦਾਨ ਕਰਨ ਦਾ ਵਿਧਾਨ ਪ੍ਰਚਲਿਤ ਹੈ। ਧਾਰਮਿਕ ਤੌਰ ’ਤੇ ਬ੍ਰਾਹਮਣਾਂ ਨੂੰ ਅਤੇ ਨੈਤਿਕ ਤੌਰ ’ਤੇ ਗਰੀਬਾਂ ਨੂੰ ਦਾਨ ਦੇਣ ਦਾ ਵਿਧਾਨ ਹਿੰਦੂ ਧਰਮ ਵਿਚ ਪ੍ਰਚਲਿਤ ਹੈ। ਗਿਆਰ੍ਹਵੀਂ ਸਦੀ ਵਿਚ ਭਾਰਤ ਵਿਖੇ ਪ੍ਰਚਲਿਤ ਦਾਨ ਪਰੰਪਰਾ ਦਾ ਵਰਣਨ ਕਰਦੇ ਹੋਏ ਅਲ-ਬੈਰੂਨੀ ਦੱਸਦਾ ਹੈ ਕਿ ਜਿੰਨਾ ਹੋ ਸਕੇ ਇੱਥੇ ਹਰ ਇਕ ਵਿਅਕਤੀ ਲਈ ਰੋਜ਼ਾਨਾ ਦਾਨ ਦੇਣਾ ਲਾਜ਼ਮੀ ਹੈ। ਦਾਨ ਦੇਣ ਵਾਲਾ ਉਸ ਭਵਿੱਖਤ ਅਪ੍ਰਤੱਖ ਜੀਵਨ ਲਈ ਦਾਨ ਦਿੰਦਾ ਹੈ ਜਿਸ ਤਕ ਪਹੁੰਚਣ ਦਾ ਉਸ ਨੂੰ ਵੀ ਪਤਾ ਨਹੀਂ ਹੁੰਦਾ। ਉਹ ਅੱਗੇ ਦੱਸਦਾ ਹੈ ਕਿ ਆਪਣੀ ਕਮਾਈ ਦਾ ਛੇਵਾਂ ਹਿੱਸਾ ਹਰ ਵਿਅਕਤੀ ਆਪਣੇ ਦੇਸ ਦੇ ਹਾਕਮ ਨੂੰ ਦਿੰਦਾ ਹੈ ਤਾਂ ਕਿ ਉਹ ਉਸ ਦੇ ਪਰਵਾਰ ਅਤੇ ਜ਼ਮੀਨ ਦੀ ਰੱਖਿਆ ਕਰ ਸਕੇ। ਕੇਵਲ ਬ੍ਰਾਹਮਣ ਨੂੰ ਹਰ ਤਰ੍ਹਾਂ ਦੇ ਟੈਕਸ ਤੋਂ ਛੋਟ ਹੈ।[੩] ਹਿੰਦੂ ਧਰਮ ਵਿਚ ਦਾਨ ਦਾ ਸਮਾਜਿਕ ਮਹੱਤਵ ਉਸ ਸਮੇਂ ਹੋਰ ਵਧ ਜਾਂਦਾ ਹੈ ਜਦੋਂ ਲੜਕੀ ਦੇ ਵਿਆਹ ਨੂੰ ਕੰਨਿਆ-ਦਾਨ ਦੇ ਰੂਪ ਵਿਚ ਦੇਖਿਆ ਜਾਂਦਾ ਹੈ, ਲੜਕੀ ਦਾ ਸਮੂਹ ਪਰਵਾਰ ਇਹ ਕਾਰਜ ਆਪਣਾ ਧਾਰਮਿਕ ਫ਼ਰਜ਼ ਸਮਝ ਕੇ ਕਰਦਾ ਹੈ। ਮਕਰ- ਸਕ੍ਰਾਂਤੀ, ਗ੍ਰਹਿਣ ਅਤੇ ਤਿਉਹਾਰ ਮੌਕੇ ਦਾਨ ਦੇਣ ਦੀ ਪ੍ਰਥਾ ਵੀ ਆਮ ਦੇਖਣ ਨੂੰ ਮਿਲਦੀ ਹੈ।

ਬੁੱਧ ਧਰਮ ਵਿਚ ਦਾਨ ਸਬੰਧੀ ਜਿਹੜੇ ਵਿਚਾਰ ਦੇਖਣ ਨੂੰ ਮਿਲਦੇ ਹਨ, ਉਨ੍ਹਾਂ ਦਾ ਸਿੱਧਾ ਸੰਬੰਧ ਸਦਾਚਾਰਿਕ ਜੀਵਨ ਨਾਲ ਜੋੜ ਕੇ ਦੇਖਿਆ ਜਾਂਦਾ ਹੈ। ਸਦਾਚਾਰਿਕ ਜੀਵਨ ਅਧਿਆਤਮਿਕ ਵਿਕਾਸ ਵਿਚ ਸਹਾਈ ਹੁੰਦਾ ਹੈ। ਬੁੱਧ ਧਰਮ ਵਿਚ ਬੋਧੀਸਤਵ ਨੂੰ ਆਦਰਸ਼ ਮੰਨਿਆ ਗਿਆ ਹੈ। ਇਸ ਆਦਰਸ਼ ਨੂੰ ਉਹੀ ਮਨੁੱਖ ਹਾਸਲ ਕਰ ਸਕਦਾ ਹੈ ਜਿਸ ਨੇ ਆਮ ਮਨੁੱਖਾਂ ਤੋਂ ਉੱਪਰ ਉੱਠ ਕੇ ਪੂਰਨ ਸਿੱਧੀ ਪ੍ਰਾਪਤ ਕਰ ਲਈ ਹੋਵੇ। ਅਜਿਹੇ ਮਨੁੱਖਾਂ ਲਈ ਇਕ ਸ਼ਬਦ ‘ਪਾਰਮਿਤਾ’ ਵਰਤਿਆ ਜਾਂਦਾ ਹੈ। ਇਸ

ਪਦ ਤਕ ਪਹੁੰਚਣ ਲਈ ਮਹਾਯਾਨ ਬੁੱਧਿਜ਼ਮ ਵਿਚ ਛੇ ਸਦਗੁਣ ਮੰਨੇ ਗਏ ਹਨ :- ਦਾਨ, ਸ਼ੀਲ, ਕਸ਼ਾਂਤਿ (ਸਹਿਣਸ਼ੀਲਤਾ), ਵੀਰਯ, ਧਯਾਨ, ਪ੍ਰਗਯ। ਇਨ੍ਹਾਂ ਸਦਗੁਣਾਂ ਵਿੱਚੋਂ ਦਾਨ ਨੂੰ ਪ੍ਰਮੁੱਖਤਾ ਪ੍ਰਦਾਨ ਕਰਦੇ ਹੋਏ ਗ੍ਰਹਿਸਤੀ ਲਈ ਭਿਖੂ ਨੂੰ ਦਾਨ ਦੇਣਾ ਸਭ ਤੋਂ ਉੱਤਮ ਕਾਰਜ ਮੰਨਿਆ ਗਿਆ ਹੈ।

ਜੈਨ ਧਰਮ ਵਿਚ ਦਾਨ ਨੂੰ ਚਾਰ ਰੂਪਾਂ ਵਿਚ ਦੇਖਿਆ ਜਾਂਦਾ ਹੈ ਜਿਸ ਨੂੰ ਸੰਯੁਕਤ ਰੂਪ ਵਿਚ 'ਚਤੁਰਵਿਧ ਦਾਨ' ਦਾ ਨਾਂ ਦਿੱਤਾ ਗਿਆ ਹੈ। ਚਾਰ ਪ੍ਰਕਾਰ ਦਾ ਦਾਨ ਇਸ ਤਰ੍ਹਾਂ ਹੈ - ਅਹਾਰ ਦਾਨ, ਅਭੈ ਦਾਨ, ਔਸ਼ਧ ਦਾਨ, ਗਿਆਨ ਜਾਂ ਸ਼ਾਸਤਰ ਦਾਨ।[੪] ਜੈਨ ਧਰਮ ਵਿਚ ਸਾਧੂ ਅਤੇ ਸਾਧਵੀਆਂ ਨੂੰ ਸੰਜਮ ਅਤੇ ਸਦਾਚਾਰੀ ਰਹਿਣ ਅਤੇ ਇਹੀ ਸਿੱਖਿਆ ਦੂਜਿਆਂ ਨੂੰ ਸਿਖਾਉਣ ਲਈ ਦਾਨ ਦਿੱਤਾ ਜਾਂਦਾ ਹੈ। ਉਨ੍ਹਾਂ ਨੂੰ ਅੰਨ, ਵਸਤਰ ਅਤੇ ਪਾਤ੍ਰ (ਬਰਤਨ) ਦਾਨ ਵਿਚ ਦਿੱਤਾ ਜਾਂਦਾ ਹੈ। ਸਾਧੂ ਧਨ ਦਾ ਦਾਨ ਲੈਣ ਤੋਂ ਗ਼ੁਰੇਜ਼ ਕਰਦੇ ਹਨ ਅਤੇ ਜਿੱਥੋਂ ਤਕ ਹੋ ਸਕੇ ਬਹੁਤ ਹੀ ਜ਼ਰੂਰੀ ਵਸਤਾਂ ਦਾਨ ਵਿਚ ਪ੍ਰਵਾਨ ਕਰਦੇ ਹਨ। ਜੈਨ ਧਰਮ ਵਿਚ ਗ੍ਰਹਿਸਤੀਆਂ ਨੂੰ ਆਦੇਸ਼ ਹੈ ਕਿ ਉਹ ਦਾਨ ਕਰ ਕੇ ਹੀ ਭੋਜਨ ਗ੍ਰਹਿਣ ਕਰਨ। ਦਾਨ ਦੇਣ ਨੂੰ ਪਰਮ ਧਰਮ ਮੰਨਦੇ ਹੋਏ ਉਹ ਜੀਵਨ ਬਸਰ ਕਰਨ ਵਿਚ ਵਿਸ਼ਵਾਸ ਰੱਖਦੇ ਹਨ। ਕੁਪਾਤ੍ਰ ਨੂੰ ਦਾਨ ਨਾ ਦੇ ਕੇ ਸੁਪਾਤ੍ਰ ਨੂੰ ਦਾਨ ਦੇਣਾ ਹੀ ਯੋਗ ਮੰਨਿਆ ਗਿਆ ਹੈ।

ਸਾਮੀ ਪਰੰਪਰਾ ਵਿਚ ਤਿੰਨ ਧਰਮ ਪ੍ਰਮੁੱਖ ਤੌਰ 'ਤੇ ਮਿਲਦੇ ਹਨ - ਯਹੂਦੀ, ਈਸਾਈ ਅਤੇ ਇਸਲਾਮ। ਤਿੰਨਾਂ ਧਰਮਾਂ ਵਿਚ ਦਾਨ 'ਤੇ ਜ਼ੋਰ ਦਿੱਤਾ ਗਿਆ ਹੈ। 'ਬਾਈਬਲ' ਯਹੂਦੀ ਅਤੇ ਈਸਾਈ ਧਰਮ ਦਾ ਸਾਂਝਾ ਧਰਮ ਗ੍ਰੰਥ ਹੈ। ਇਸ ਵਿਚ ਕਿਹਾ ਗਿਆ ਹੈ ਕਿ ਜੇਕਰ ਤੁਹਾਡਾ ਕੋਈ ਭਰਾ ਗਰੀਬ ਹੈ ਤਾਂ ਉਸ ਨੂੰ ਦੇਣ ਲੱਗਿਆਂ ਆਪਣਾ ਮਨ ਕਠੋਰ ਨਾ ਕਰੋ, ਹੱਥ ਖੁੱਲ੍ਹਾ ਰੱਖੋ ਅਤੇ ਲੋੜ ਅਨੁਸਾਰ ਉਸ ਨੂੰ ਦਾਨ ਦਿਉ। ਤੁਹਾਡੇ ਅਜਿਹਾ ਕਰਨ ਨਾਲ ਯਹੋਵਾਹ (ਪਰਮੇਸ਼ਰ) ਖ਼ੁਸ਼ ਹੋਵੇਗਾ। ਗ਼ਰੀਬ ਤਾਂ ਇਸ ਧਰਤੀ 'ਤੇ ਹਮੇਸ਼ਾਂ ਰਹਿਣਗੇ, ਇਸ ਲਈ ਮੈਂ ਤੁਹਾਨੂੰ ਆਦੇਸ਼ ਦਿੰਦਾ ਹਾਂ ਕਿ ਆਪਣੇ ਭਰਾਵਾਂ, ਗਰੀਬਾਂ ਅਤੇ ਲੋੜਵੰਦਾਂ ਦੀ ਸਹਾਇਤਾ ਲਈ ਆਪਣਾ ਹੱਥ ਖੁੱਲ੍ਹਾ ਰੱਖੋ।[੫] ਬਾਈਬਲ ਵਿਚ ਅੱਗੇ ਕਿਹਾ ਗਿਆ ਹੈ ਕਿ ਰਾਤ ਦਾ ਖਾਣਾ ਖਾਣ ਸਮੇਂ ਆਪਣੇ ਦੋਸਤਾਂ, ਰਿਸ਼ਤੇਦਾਰਾਂ ਅਤੇ ਅਮੀਰ ਗੁਆਂਢੀਆਂ ਨੂੰ ਦਾਅਵਤ ਨਾ ਦਿਉ ਕਿਉਂਕਿ ਉਹ ਕਿਸੇ ਨਾ ਕਿਸੇ ਰੂਪ ਵਿਚ ਤੁਹਾਡੀ ਸੇਵਾ ਦਾ ਅਹਿਸਾਨ ਚੁਕਾ ਸਕਣ ਦੇ ਸਮਰੱਥ ਹਨ। ਇਸ ਕਰਕੇ ਦਾਅਵਤ ਦਾ ਸੱਦਾ ਗਰੀਬਾਂ, ਲੂਲ੍ਹੇ-ਲੰਗੜਿਆਂ ਅਤੇ ਨੇਤਰਹੀਣਾਂ ਨੂੰ ਦਿਉ। ਆਖ਼ਰਤ ਦੇ ਦਿਨ ਤੁਹਾਨੂੰ ਇਸ ਸੇਵਾ ਦੀ ਪੂਰਤੀ ਹੋਵੇਗੀ।[੬] ਬਾਈਬਲ ਵਿਚ ਪਰਮੇਸ਼ਰ ਨੂੰ ਸਭ ਤੋਂ ਵੱਡਾ ਦਾਨੀ ਮੰਨਦੇ ਹੋਏ ਕਿਹਾ ਗਿਆ ਹੈ ਕਿ 'ਜਦੋਂ ਤੂੰ ਹੱਥ ਖੋਲਦਾ ਹੈ ਤਾਂ ਸਾਰੇ ਜੀਵਾਂ ਦੀਆਂ ਇੱਛਾਵਾਂ ਪੂਰੀਆਂ ਕਰ ਦਿੰਦਾ ਹੈ।'[੭] ਇਸਲਾਮ ਵਿਚ ਜ਼ਕਾਤ ਨੂੰ ਦਾਨ ਦਾ ਰੂਪ ਮੰਨਿਆ ਜਾਂਦਾ ਹੈ ਜਿਹੜੀ ਕਿ ਹਰ ਇਕ

ਮੁਸਲਮਾਨ ਨੇ ਆਖ਼ਰਤ ਦੇ ਦਿਨ ਅੱਲਾਹ ਦੀ ਕਿਰਪਾ ਗ੍ਰਹਿਣ ਕਰਨ ਲਈ ਦੇਣੀ ਹੁੰਦੀ ਹੈ। ਦਾਨ ਨੂੰ ਨੇਕ ਕਰਮ ਮੰਨਦੇ ਹੋਏ ਕੁਰਾਨ ਵਿਚ ਕਿਹਾ ਗਿਆ ਹੈ ਕਿ 'ਨੇਕੀ ਇਹ ਨਹੀਂ ਕਿ ਤੁਸਾਂ ਆਪਣੇ ਮੂੰਹ ਚੜ੍ਹਦੇ ਵੱਲ ਕਰ ਲਏ ਜਾਂ ਲਹਿੰਦੇ ਵੱਲ, ਸਗੋਂ ਨੇਕੀ ਇਹ ਹੈ ਕਿ ਆਦਮੀ ਅੱਲਾਹ ਨੂੰ, ਆਖ਼ਰਤ ਦੇ ਦਿਨ ਨੂੰ, ਫ਼ਰਿਸ਼ਤਿਆਂ ਨੂੰ, ਉਸ ਦੀ ਉਤਾਰੀ ਹੋਈ ਕਿਤਾਬ ਨੂੰ ਅਤੇ ਉਸ ਦੇ ਪੈਗੰਬਰਾਂ ਨੂੰ ਦਿਲੋਂ ਮੰਨੇ ਅਤੇ ਅੱਲਾਹ ਦੀ ਮੁਹੱਬਤ ਵਿਚ ਆਪਣਾ ਮਨ ਭਾਉਂਦਾ ਮਾਲ ਰਿਸ਼ਤੇਦਾਰਾਂ ਅਤੇ ਯਤੀਮਾਂ ਉੱਤੇ, ਮੁਥਾਜਾਂ ਤੇ ਮੁਸਾਫ਼ਰਾਂ ਉੱਤੇ, ਸਹਾਇਤਾ ਲਈ ਹੱਥ ਅੱਡਣ ਵਾਲਿਆਂ ਅਤੇ ਗ਼ੁਲਾਮਾਂ ਦੀ ਰਿਹਾਈ ਉੱਤੇ ਖਰਚ ਕਰੇ ਤੇ ਜ਼ਕਾਤ ਦੇਵੇ।'[੮] ਕੁਰਾਨ ਵਿਚ ਅੱਗੇ ਦੱਸਿਆ ਗਿਆ ਹੈ ਕਿ 'ਤੁਸੀਂ ਜੋ ਕੁਝ ਵੀ ਖ਼ਰਚ ਕੀਤਾ ਹੋਵੇ ਅਤੇ ਜੋ ਸੁੱਖਣਾ ਵੀ ਸੁੱਖੀ ਹੋਵੇ, ਅੱਲਾਹ ਨੂੰ ਉਸ ਦਾ ਗਿਆਨ ਹੈ ਅਤੇ ਜ਼ਾਲਮਾਂ ਦਾ ਕੋਈ ਸਹਾਈ ਨਹੀਂ। ਜੇ ਪੁੰਨ-ਦਾਨ ਐਲਾਨੀਆ ਕਰੋ ਤਾਂ ਇਹ ਵੀ ਚੰਗਾ ਹੈ ਪਰ ਜੇ ਲੁਕਾ ਕੇ ਲੋੜਵੰਦਾਂ ਨੂੰ (ਦਾਨ) ਦਿਓ ਤਾਂ ਇਹ ਤੁਹਾਡੇ ਹੱਕ ਵਿਚ ਵਧੇਰੇ ਚੰਗਾ ਹੈ। ਤੁਹਾਡੀਆਂ ਬਹੁਤ ਸਾਰੀਆਂ ਬੁਰਾਈਆਂ ਇਸ ਵਤੀਰੇ ਨਾਲ ਮਿਟ ਜਾਂਦੀਆਂ ਹਨ।'[੯]

ਪ੍ਰਭੂ-ਮੁਖੀ ਕਾਰਜ ਸਦਾਚਾਰਿਕ ਜੀਵਨ ਬਸਰ ਕਰਨ ਦਾ ਧੁਰਾ ਹਨ। ਪ੍ਰਭੂ ਤੋਂ ਦੂਰ ਰਹਿ ਕੇ ਕੀਤੇ ਗਏ ਸਮੂਹ ਕਾਰਜ ਮਨ ਵਿਚ ਹਉਮੈਂ ਪੈਦਾ ਕਰਨ ਦਾ ਕਾਰਜ ਕਰਦੇ ਹਨ। ਪ੍ਰਭੂ ਨੂੰ ਸਮਰਪਿਤ ਹੋ ਕੇ ਕੀਤੇ ਜਾਣ ਵਾਲੇ ਸਮੂਹ ਕਾਰਜ ਮਨ ਵਿਚ ਨਿਮਰਤਾ ਅਤੇ ਸੰਜਮ ਦੀ ਭਾਵਨਾ ਪੈਦਾ ਕਰਦੇ ਹਨ। ਗੁਰਬਾਣੀ ਵਿਚ ਇਹੀ ਦ੍ਰਿੜ੍ਹ ਕਰਾਇਆ ਗਿਆ ਹੈ ਕਿ ਪ੍ਰਭੂ ਦੇ ਮਾਰਗ 'ਤੇ ਚੱਲਣ ਵਾਲਿਆਂ ਦੇ ਮਨ ਵਿਚ ਪ੍ਰਭੂ ਪ੍ਰਤੀ ਨਿਸ਼ਠਾ ਅਤੇ ਪ੍ਰਭੂ ਦੁਆਰਾ ਪੈਦਾ ਕੀਤੇ ਗਏ ਜੀਵਾਂ ਪ੍ਰਤੀ ਦਇਆ-ਭਾਵਨਾ ਪੈਦਾ ਹੁੰਦੀ ਹੈ। ਇਸੇ ਭਾਵਨਾ ਅਧੀਨ ਦਿੱਤਾ ਗਿਆ ਦਾਨ ਸੋਝੀ ਪੈਦਾ ਕਰਦਾ ਹੈ, ਮਨ ਦੀ ਮੈਲ ਧੋ ਕੇ ਮਨੁੱਖ ਨੂੰ ਸਚਿਆਰਾ ਬਣਾ ਦਿੰਦਾ ਹੈ:

*ਕਾਮ ਕ੍ਰੋਧ ਲੋਭ ਮੋਹ ਤਜਾਰੀ॥*
*ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ॥* *(ਪੰਨਾ ੨੪੦)*

ਦਾਨ ਲੋਭ ਅਤੇ ਲਾਭ ਦੇ ਪ੍ਰਭਾਵ ਨੂੰ ਘੱਟ ਕਰ ਕੇ ਮਨੁੱਖ ਦੇ ਮਨ ਵਿਚ ਮਨੁੱਖਤਾ ਪ੍ਰਤੀ ਸੰਵੇਦਨਾ ਪੈਦਾ ਕਰਦਾ ਹੈ। ਦੁਨਿਆਵੀ ਤੌਰ 'ਤੇ ਇਕੱਤਰ ਕੀਤੀ ਮਾਇਆ ਨੂੰ ਸ਼ੁੱਧ ਕਰਨ ਲਈ ਦਾਨ ਦਿੱਤਾ ਜਾਂਦਾ ਹੈ ਜਿਸ ਨਾਲ ਦੂਜੇ ਮਨੁੱਖਾਂ ਪ੍ਰਤੀ ਪ੍ਰੇਮ ਅਤੇ ਹਮਦਰਦੀ ਪੈਦਾ ਹੁੰਦੀ ਹੈ ਅਤੇ ਮਨ ਵਿਚ ਨਿਮਰਤਾ ਦਾ ਵਿਕਾਸ ਹੁੰਦਾ ਹੈ। ਜਿਹੜੇ ਮਨੁੱਖ ਦਾਨ ਕਰ ਕੇ ਦੂਜਿਆਂ ਤੇ ਪ੍ਰਭਾਵ ਪਾਉਣ ਦਾ ਯਤਨ ਕਰਦੇ ਹਨ ਉਨ੍ਹਾਂ ਦੇ ਮਨ 'ਤੇ ਧਰਮ ਅਤੇ ਦਇਆ ਦਾ ਪ੍ਰਭਾਵ ਨਹੀਂ ਹੁੰਦਾ ਬਲਕਿ ਉਹ ਹਉਮੈਂ ਦਾ ਪ੍ਰਗਟਾਵਾ ਕਰਦੇ ਹਨ। ਕੁਰਾਨ ਵਿਚ ਕਿਹਾ ਗਿਆ ਹੈ ਕਿ 'ਹੇ ਈਮਾਨ ਲਿਆਉਣ ਵਾਲਿਉ! ਆਪਣੇ ਦਾਨ-ਪੁੰਨ ਨੂੰ ਅਹਿਸਾਨ ਜਤਾ ਕੇ ਅਤੇ ਦੁੱਖ ਦੇ ਕੇ ਉਸ ਵਿਅਕਤੀ ਵਾਂਗ

ਮਿੱਟੀ 'ਚ ਨਾ ਰੋਲੋ ਜੋ ਆਪਣਾ ਧਨ ਕੇਵਲ ਲੋਕਾਂ ਨੂੰ ਦਿਖਾਉਣ ਲਈ ਖ਼ਰਚ ਕਰਦਾ ਹੈ, ਨਾ ਅੱਲਾਹ ਉੱਤੇ ਉਸ ਦਾ ਈਮਾਨ ਹੈ ਤੇ ਨਾ ਆਖ਼ਰਤ ਉੱਤੇ।[੧੦] ਦਾਨ ਦੇਣ ਉਪਰੰਤ ਮਨ ਵਿਚ ਪੈਦਾ ਹੋਈ ਹਉਮੈਂ ਨਾਲ ਦਾਨ ਦਾ ਪ੍ਰਭਾਵ ਅਤੇ ਮਹੱਤਵ ਘੱਟ ਹੋਣ ਵੱਲ ਸੰਕੇਤ ਕਰਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕਹਿੰਦੇ ਹਨ:

*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥*
*ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥* *(ਪੰਨਾ ੧੪੨੮)*

ਦਾਨ ਦੇਣ ਨਾਲ ਮਨ ਅਤੇ ਧਨ ਦਾ ਪਵਿੱਤਰ ਹੋਣਾ ਮੰਨਿਆ ਜਾਂਦਾ ਹੈ। ਫ਼ਿਲਾਸਫ਼ੀ ਵਿਚ ਇਸ ਨੂੰ ਸਦਗੁਣ ਮੰਨਿਆ ਗਿਆ ਹੈ, ਸਮਾਜ ਵਿਚ ਇਹ ਭਾਈਚਾਰੇ ਦੀ ਭਾਵਨਾ ਪੈਦਾ ਕਰਦਾ ਹੈ ਅਤੇ ਧਾਰਮਿਕ ਪੱਧਰ 'ਤੇ ਇਸ ਨੂੰ ਪ੍ਰਭੂ-ਪ੍ਰਾਪਤੀ ਜਾਂ ਅਗਲੇ ਜੀਵਨ ਵਿਚਲੇ ਸੁਖਾਂ ਦਾ ਮਾਰਗ ਸਮਝਿਆ ਜਾਂਦਾ ਹੈ। ਪਰ ਜਗਤ ਵਿਚ ਕੁਝ ਮਨੁੱਖ ਅਜਿਹੇ ਵੀ ਹੁੰਦੇ ਹਨ ਜਿਹੜੇ ਦਾਨ ਨੂੰ ਧਨ ਦੇ ਖੁੱਸ ਜਾਣ ਜਾਂ ਘੱਟ ਹੋ ਜਾਣ ਦੇ ਰੂਪ ਵਿਚ ਦੇਖਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਮਿਹਨਤ ਅਤੇ ਈਮਾਨਦਾਰੀ ਨਾਲ ਧਨ ਕਮਾਉਣ ਉਪਰੰਤ ਜਿਹੜੇ ਵਿਅਕਤੀ ਦਾਨ ਦੇਣ ਤੋਂ ਕੰਨੀ ਕਤਰਾਉਣ ਲੱਗ ਪੈਂਦੇ ਹਨ, ਉਨ੍ਹਾਂ ਦਾ ਕਮਾਇਆ ਹੋਇਆ ਧਨ ਕਿਸੇ ਕੰਮ ਦਾ ਨਹੀਂ:

*ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ ਇਕਤ੍ਰ ਕਰੀ ਹੈ ਮਾਇਆ॥*
*ਦਾਨੁ ਪੁੰਨੁ ਨਹੀ ਸੰਤਨ ਸੇਵਾ ਕਿਤ ਹੀ ਕਾਜਿ ਨ ਆਇਆ॥ (ਪੰਨਾ ੭੨੧)*

ਸਮਾਜ ਵਿਚ ਕੁਝ ਅਜਿਹੇ ਵਿਅਕਤੀ ਵੀ ਮੌਜੂਦ ਹਨ ਜਿਹੜੇ ਦਾਨ ਉੱਥੇ ਹੀ ਦਿੰਦੇ ਹਨ ਜਿੱਥੇ ਉਨ੍ਹਾਂ ਨੂੰ ਦਾਨ ਦੇਣ ਨਾਲ ਵੱਧ ਤੋਂ ਵੱਧ ਮੁਨਾਫ਼ਾ ਮਿਲਦਾ ਹੋਵੇ। ਅਜਿਹਾ ਦਾਨ ਧਨ ਦੀ ਕਮਾਈ ਦਾ ਸਾਧਨ ਤਾਂ ਬਣ ਜਾਂਦਾ ਹੈ ਪਰ ਇਸ ਨਾਲ ਜੀਵਨ ਦਿਸ਼ਾ ਵਿਚ ਕੋਈ ਉਸਾਰੂ ਜਾਂ ਅਧਿਆਤਮਿਕ ਪਰਿਵਰਤਨ ਦੇਖਣ ਨੂੰ ਨਹੀਂ ਮਿਲਦਾ। ਗਿਆਨੀ ਗਿਆਨ ਸਿੰਘ ਕਹਿੰਦੇ ਹਨ ਕਿ –

ਹੀਨ ਪਰ ਨਾਰੇ ਛੱਤੈਂ ਮੇਂਹ ਬਾਰਿ ਜੈਸੇ ਹੱਤੈਂ, ਬਿਨ ਜਪ ਦਾਨ ਤੱਤੈਂ ਪੂਜਾ ਮੱਤੈਂ ਗਾਰੇ ਹੈਂ।[੧੧] ਭਾਵ ਬਿਨਾਂ ਪਰਨਾਲੇ ਤੋਂ ਜਿਵੇਂ ਛੱਤ ਨੂੰ ਮੀਂਹ ਦਾ ਪਾਣੀ ਨਾਸ਼ ਕਰ ਦੇਂਦਾ ਹੈ, ਤਿਵੇਂ ਜਪ ਤੇ ਦਾਨ ਤੋਂ ਬਿਨਾਂ ਪੂਜਾ ਬੁੱਧੀ ਨੂੰ ਗਾਲ ਦੇਂਦੀ ਹੈ। ਕਈ ਵਿਅਕਤੀ ਇਸੇ ਕਰਕੇ ਦਾਨ ਨੂੰ ਵਿਸ਼ੇਸ਼ ਮਹੱਤਵ ਦਿੰਦੇ ਹਨ ਤਾਂ ਕਿ ਉਨ੍ਹਾਂ ਦੀ ਮਿਹਨਤ ਨਾਲ ਕੀਤੀ ਹੋਈ ਕਮਾਈ ਦਾ ਉਨ੍ਹਾਂ ਦੀ ਸੰਤਾਨ 'ਤੇ ਕਿਤੇ ਕੋਈ ਮਾੜਾ ਪ੍ਰਭਾਵ ਨਾ ਪੈ ਜਾਵੇ।

ਦਾਨ ਕਿਉਂ ਕਰਨਾ ਚਾਹੀਦਾ ਹੈ? ਇਸ ਸਬੰਧੀ ਸਮੂਹ ਧਰਮਾਂ ਵਿਚ ਵੱਖ-ਵੱਖ ਵਿਚਾਰ ਦੇਖਣ ਨੂੰ ਮਿਲਦੇ ਹਨ। ਇਕ ਗੱਲ ਸਾਂਝੇ ਤੌਰ 'ਤੇ ਦੇਖਣ ਨੂੰ ਮਿਲਦੀ ਹੈ ਕਿ ਇਸ ਨਾਲ ਮਨ ਨੂੰ ਸੁਖ, ਸ਼ਾਂਤੀ ਅਤੇ ਸੰਤੁਸ਼ਟੀ ਪ੍ਰਾਪਤ ਹੁੰਦੀ ਹੈ। ਮਨ ਵਿਚ

ਤਿਆਗ, ਸਦਭਾਵਨਾ ਅਤੇ ਸਦਾਚਾਰ ਵਾਲੇ ਵਿਚਾਰਾਂ ਦਾ ਵਿਕਾਸ ਹੁੰਦਾ ਹੈ। ਮਨੂੰ ਸਿਮ੍ਰਿਤੀ ਵਿਚ ਦਾਨ ਦੇਣ ਨਾਲ ਸੁਖ ਤੋਂ ਸਵਰਗ ਦੀ ਪ੍ਰਾਪਤੀ ਦਾ ਮਾਰਗ ਦਰਸਾਉਂਦੇ ਹੋਏ ਕਿਹਾ ਗਿਆ ਹੈ ਕਿ 'ਮੰਗਣ ਵਾਲੇ ਨੂੰ ਬਿਨਾਂ ਦੁਖੀ ਹੋਏ ਯਥਾਸ਼ਕਤ ਕੁਝ ਵੀ ਦਾਨ ਦਿੱਤਾ ਜਾ ਸਕਦਾ ਹੈ ਕਿਉਂਕਿ ਇਕ ਦਿਨ ਦਾਨੀ ਕੋਲ ਉਹ ਚੀਜ਼ ਆ ਜਾਵੇਗੀ ਜੋ ਉਸ ਨੂੰ ਸਾਰੇ ਪਾਪਾਂ ਅਤੇ ਨਰਕਾਂ ਤੋਂ ਮੁਕਤ ਕਰਵਾ ਦੇਵੇਗੀ।...ਦਾਨ ਕਰਤਾ ਜਿਸ ਭਾਵ ਨਾਲ ਜੋ-ਜੋ ਦਾਨ ਦਿੰਦਾ ਹੈ ਉਹ ਅਗਲੇ ਜਨਮ ਵਿਚ ਉਸੇ ਚੀਜ਼ ਨੂੰ ਪ੍ਰਾਪਤ ਕਰ ਲੈਂਦਾ ਹੈ। ਜੋ ਸਤਿਕਾਰ ਸਹਿਤ ਦਾਨ ਲੈਂਦਾ ਹੈ ਅਤੇ ਦਾਨ ਦਿੰਦਾ ਹੈ, ਉਹ ਦੋਵੇਂ ਹੀ ਸੁਰਗ ਨੂੰ ਜਾਂਦੇ ਹਨ। ਇਸ ਦੇ ਵਿਰੁੱਧ ਆਚਰਣ ਨਾਲ ਦੋਵੇਂ ਨਰਕ ਨੂੰ ਪ੍ਰਾਪਤ ਕਰਦੇ ਹਨ।'[੧੨] ਸਮਾਜ ਵਿਚ ਰਹਿੰਦੇ ਮਨੁੱਖ ਕਈ ਵਾਰ ਅਜਿਹੀਆਂ ਪ੍ਰਸਥਿਤੀਆਂ ਦਾ ਸ਼ਿਕਾਰ ਹੋ ਜਾਂਦੇ ਹਨ ਜਿਹੜੀਆਂ ਉਨ੍ਹਾਂ ਨੂੰ ਕਠੋਰ ਚਿਤ ਬਣਾ ਦਿੰਦੀਆਂ ਹਨ। ਪਰ ਜਿਹੜੇ ਮਨੁੱਖ ਸਮਾਜਿਕ ਨਿਯਮ-ਕਾਨੂੰਨਾਂ ਅਤੇ ਧਾਰਮਿਕ ਉਦੇਸ਼ਾਂ ਪ੍ਰਤੀ ਵਚਨਬੱਧ ਹੁੰਦੇ ਹਨ ਉਨ੍ਹਾਂ ਦੇ ਮਨ ਵਿਚ ਨਿਰਮਲਤਾ ਅਤੇ ਕੋਮਲਤਾ ਦੇ ਗੁਣਾਂ ਦਾ ਵਿਕਾਸ ਹੁੰਦਾ ਹੈ ਜਿਸ ਵਿੱਚੋਂ ਦਇਆ ਦਾ ਸਦਗੁਣ ਵਿਕਾਸ ਕਰਦਾ ਹੈ। ਦੂਜੇ ਜੀਵਾਂ ਪ੍ਰਤੀ ਪੈਦਾ ਹੋਈ ਦਇਆ-ਭਾਵਨਾ ਮਨੁੱਖ ਨੂੰ ਮਨੁੱਖ ਨਾਲ ਜੋੜਦੀ ਹੈ ਅਤੇ ਉਸ ਨੂੰ ਪ੍ਰਭੂ ਦੇ ਨੇੜੇ ਲੈ ਕੇ ਜਾਂਦੀ ਹੈ। ਦਇਆ ਭਾਵਨਾ ਦੇ ਵਿਕਾਸ ਨੂੰ ਸਚਿਆਰੇ ਜੀਵਨ ਪੰਥ ਨਾਲ ਜੋੜਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਦੱਸਦੇ ਹਨ:

*ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥*
*ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥* *(ਪੰਨਾ ੪੬੮)*

ਦਾਨ ਦਾ ਉਦੇਸ਼ ਆਪਣੀ ਕਮਾਈ ਵਿੱਚੋਂ ਗਰੀਬਾਂ ਅਤੇ ਲੋੜਵੰਦਾਂ ਦੀ ਸਹਾਇਤਾ ਕਰ ਕੇ ਆਪਣੇ ਮਨ ਨੂੰ ਸਾਫ ਕਰਨਾ ਹੁੰਦਾ ਹੈ। ਇਸ ਲਈ ਦਾਨ ਕਰਨ ਵਾਲੇ ਦੇ ਮਨ ਵਿਚ ਨਿਮਰਤਾ ਅਤੇ ਸੰਜਮ ਦੀ ਭਾਵਨਾ ਹੋਣੀ ਚਾਹੀਦੀ ਹੈ ਜਿਸ ਨਾਲ ਦਾਨ ਲੈਣ ਵਾਲੇ ਵਿਅਕਤੀ ਦੇ ਮਨ ਵਿਚ ਹੀਨ ਭਾਵਨਾ ਪੈਦਾ ਨਾ ਹੋਵੇ।

ਦਾਨ ਕਿਸ ਨੂੰ ਦੇਣਾ ਉੱਚਿਤ ਹੈ? ਇਸ ਸਬੰਧੀ ਕੁਰਾਨ ਵਿਚ ਦੱਸਿਆ ਗਿਆ ਹੈ ਕਿ 'ਸਹਾਇਤਾ ਦੇ ਹੱਕਦਾਰ ਉਹ ਗਰੀਬ ਲੋਕ ਹਨ ਜਿਹੜੇ ਅੱਲਾਹ ਦੇ ਕੰਮ ਵਿਚ ਇੰਝ ਰੁੱਝ ਚੁੱਕੇ ਹਨ ਕਿ ਆਪਣੀ ਰੋਜ਼ੀ ਕਮਾਉਣ ਲਈ ਜ਼ਮੀਨ 'ਤੇ ਕੋਈ ਭੱਜ-ਨੱਠ ਨਹੀਂ ਕਰ ਸਕਦੇ। ਉਨ੍ਹਾਂ ਦਾ ਆਤਮ ਸਨਮਾਨ ਦੇਖ ਕੇ ਅਣਜਾਣ ਆਦਮੀ ਸਮਝਦਾ ਹੈ ਕਿ ਇਹ ਖ਼ੁਸ਼ਹਾਲ ਹਨ। ਤੁਸੀਂ ਉਨ੍ਹਾਂ ਦੇ ਚਿਹਰਿਆਂ ਨੂੰ ਦੇਖ ਕੇ ਉਨ੍ਹਾਂ ਦੀ ਅੰਦਰਲੀ ਹਾਲਤ ਪਛਾਣ ਸਕਦੇ ਹੋ। ਪਰ ਉਹ ਅਜਿਹੇ ਨਹੀਂ ਕਿ ਲੋਕਾਂ ਦੇ ਪਿੱਛੇ ਪੈ ਕੇ ਕੁਝ ਮੰਗਣ। ਉਨ੍ਹਾਂ ਦੀ ਸਹਾਇਤਾ ਲਈ ਜੋ ਕੁਝ ਮਾਲ-ਮੱਤਾ ਤੁਸੀਂ ਖ਼ਰਚ ਕਰੋਗੇ, ਉਹ ਅੱਲਾਹ ਕੋਲੋਂ ਛੁਪਿਆ ਨਹੀਂ ਰਹੇਗਾ।'[੧੩] ਹਰ ਗਰੀਬ ਅਤੇ ਲੋੜਵੰਦ ਦੀ ਸਹਾਇਤਾ ਕਰਨਾ ਸਿੱਖ ਦਾ ਧਾਰਮਿਕ ਅਤੇ ਸਮਾਜਿਕ ਫ਼ਰਜ਼ ਮੰਨਿਆ ਗਿਆ

ਹੈ। ਸਹਾਇਤਾ ਦਾ ਕੋਈ ਵੀ ਰੂਪ ਦਾਨ ਦਾ ਰੂਪ ਲੈ ਲੈਂਦਾ ਹੈ ਪਰ ਭੁੱਖ ਤੋਂ ਪੀੜ੍ਹਿਤ ਲੋਕਾਂ ਦੀ ਸਹਾਇਤਾ ਕਰਨਾ ਸਿੱਖ ਦਾ ਸਭ ਤੋਂ ਪਹਿਲਾ ਫ਼ਰਜ਼ ਮੰਨਿਆ ਜਾਂਦਾ ਹੈ ਇਸੇ ਕਰਕੇ 'ਗਰੀਬ ਦੇ ਮੂੰਹ' ਨੂੰ 'ਗੁਰੂ ਦੀ ਗੋਲਕ' ਮੰਨਣ ਦੀ ਤਾਕੀਦ ਕੀਤੀ ਗਈ ਹੈ। ਸਿੱਖ ਧਰਮ ਵਿਚ ਲੰਗਰ ਦੀ ਪਰੰਪਰਾ ਨੂੰ ਇਸੇ ਦਾ ਵਿਸਤਾਰ ਰੂਪ ਮੰਨਿਆ ਜਾ ਸਕਦਾ ਹੈ।

ਕੀ ਲੋਕਾਂ ਨਾਲ ਬੇਈਮਾਨੀ ਕਰਕੇ ਜਾਂ ਗਲਤ ਢੰਗ-ਤਰੀਕਿਆਂ ਨਾਲ ਇਕੱਤਰ ਕੀਤੇ ਧਨ ਵਿੱਚੋਂ ਦਾਨ ਕਰਨਾ ਯੋਗ ਹੈ ਜਾਂ ਕੀ ਠੱਗੀ-ਠੋਰੀ ਅਤੇ ਚੋਰੀ ਰਾਹੀਂ ਇਕੱਤਰ ਕੀਤਾ ਹੋਇਆ ਦਾਨ ਮਨ ਵਿਚ ਸ਼ਾਂਤੀ, ਸਦਭਾਵਨਾ ਅਤੇ ਪ੍ਰੇਮ ਦੀ ਭਾਵਨਾ ਪੈਦਾ ਕਰਨ ਦੇ ਸਮਰੱਥ ਹੈ? ਜਾਂ ਜਦੋਂ ਕੋਈ ਇਸਤਰੀ ਆਪਣਾ ਸਰੀਰ ਵੇਚ ਕੇ ਕਮਾਏ ਹੋਏ ਧਨ ਵਿੱਚੋਂ ਦਾਨ ਕਰਦੀ ਹੈ ਤਾਂ ਕੀ ਉਸ ਨੂੰ ਜਾਇਜ਼ ਠਹਿਰਾਇਆ ਜਾ ਸਕਦਾ ਹੈ? ਇਸ ਦਾ ਜਵਾਬ ਹੈ ਨਹੀਂ। ਕਿਸੇ ਵੀ ਤਰ੍ਹਾਂ ਦੀ ਬੇਈਮਾਨੀ ਜਾਂ ਗਲਤ ਢੰਗ-ਤਰੀਕਿਆਂ ਨਾਲ ਕਮਾਏ ਹੋਏ ਧਨ ਵਿੱਚੋਂ ਕੀਤਾ ਗਿਆ ਦਾਨ ਧਾਰਮਿਕ ਅਤੇ ਨੈਤਿਕ ਫ਼ਰਜ਼ਾਂ ਦੀ ਪੂਰਤੀ ਨਹੀਂ ਕਰਦਾ। ਬੇਈਮਾਨੀ ਨੂੰ ਲੁੱਟ-ਖਸੁੱਟ ਦਾ ਰੂਪ ਮੰਨਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਤਾੜਨਾ ਕਰਦੇ ਹਨ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥ (ਪੰਨਾ ੧੪੧)

ਇਸ ਜਗਤ ਵਿਚ ਜਿੰਨੇ ਵੀ ਧਰਮ ਗੁਰੂ ਜਾਂ ਪੈਗ਼ੰਬਰ ਆਏ ਹਨ, ਸਭ ਨੇ ਪ੍ਰਭੂ-ਪ੍ਰੇਮ ਅਤੇ ਮਾਨਵਤਾ ਦੀ ਸੇਵਾ ਨੂੰ ਸਭ ਤੋਂ ਉੱਤਮ ਕਾਰਜ ਮੰਨਿਆ ਹੈ। ਪਰਮਾਤਮਾ ਨੇ ਇਸ ਜਗਤ ਵਿਚ ਵਿਭਿੰਨ ਪ੍ਰਕਾਰ ਦੇ ਜੀਵ-ਜੰਤੂਆਂ ਅਤੇ ਮਨੁੱਖਾਂ ਦੀ ਰਚਨਾ ਕੀਤੀ ਹੈ। ਸਭਨਾਂ ਦੇ ਜੀਵਨ ਗੁਜ਼ਰਾਨ ਲਈ ਧਰਤੀ ਦੇ ਅੰਦਰ ਅਤੇ ਬਾਹਰ ਬਹੁਤ ਸਾਰੇ ਪਦਾਰਥ ਪੈਦਾ ਕੀਤੇ ਹਨ। ਇੱਥੋਂ ਤਕ ਕੇ ਪੱਥਰਾਂ, ਪਹਾੜਾਂ, ਬਰਫ਼ੀਲੇ ਇਲਾਕਿਆਂ, ਰੇਗਿਸਤਾਨਾਂ ਆਦਿ ਵਿਚ ਪੈਦਾ ਹੋਣ ਵਾਲੇ ਜੀਵ-ਜੰਤੂਆਂ ਲਈ ਵੀ ਪਦਾਰਥਾਂ ਦਾ ਪ੍ਰਬੰਧ ਕੀਤਾ ਹੋਇਆ ਹੈ। ਮਨੁੱਖੀ ਜੂਨ ਤੋਂ ਹੇਠਲੇ ਸਮੂਹ ਜੀਵ-ਜੰਤੂ ਆਪਣੀ ਲੋੜ ਅਨੁਸਾਰ ਇਨ੍ਹਾਂ ਪਦਾਰਥਾਂ ਦਾ ਸੇਵਨ ਕਰਦੇ ਹਨ, ਲੋੜ ਤੋਂ ਵਧੇਰੇ ਪਦਾਰਥ ਇਕੱਤਰ ਕਰਨ ਦੀ ਰੁਚੀ ਇਨ੍ਹਾਂ ਵਿਚ ਨਹੀਂ ਹੁੰਦੀ। ਪਰਮਾਤਮਾ ਨੇ ਲੋੜ ਅਨੁਸਾਰ ਜਿੱਥੇ ਇਨ੍ਹਾਂ ਨੂੰ ਪਦਾਰਥਾਂ ਦੀ ਬਖ਼ਸ਼ਿਸ਼ ਕੀਤੀ ਹੈ ਉੱਥੇ ਮੌਸਮੀ ਹਾਲਤਾਂ ਦਾ ਟਾਕਰਾ ਕਰਨ ਦੀ ਸਮਰੱਥਾ ਵੀ ਇਨ੍ਹਾਂ ਸਮੂਹ ਜੀਵਾਂ ਨੂੰ ਪ੍ਰਾਪਤ ਹੈ, ਜਿਵੇਂ ਖਰਗੋਸ਼ ਕਮਜ਼ੋਰ ਜੀਵ ਹੈ ਪਰ ਪਰਮਾਤਮਾ ਨੇ ਇਸ ਨੂੰ ਭੱਜਣ ਦੀ ਸਮਰੱਥਾ ਬਖ਼ਸ਼ੀ ਹੈ। ਊਠ ਮਾਰੂਥਲ ਵਿਚ ਰਹਿੰਦਾ ਹੈ ਜਿੱਥੇ ਪਾਣੀ, ਅਨਾਜ ਅਤੇ ਚਾਰੇ ਦੀ ਭਾਰੀ ਕਮੀ ਦੇਖਣ ਨੂੰ ਮਿਲਦੀ ਹੈ। ਪਰਮਾਤਮਾ ਨੇ ਉਸ ਦੇ ਸਰੀਰ ਦੀ ਬਣਤਰ ਹੀ ਅਜਿਹੀ ਕਰ ਦਿੱਤੀ ਹੈ ਕਿ ਉਹ ਬਗ਼ੈਰ ਕੁਝ ਖਾਧੇ ਕਈ ਦਿਨਾਂ ਤਕ ਗੁਜ਼ਾਰਾ ਕਰ ਸਕਦਾ ਹੈ। ਇਸੇ ਤਰ੍ਹਾਂ

ਤੋਤੇ ਦਾ ਰੰਗ ਦਰੱਖਤ ਦੇ ਪੱਤਿਆਂ ਵਰਗਾ, ਬਰਫ਼ੀਲੇ ਮੌਸਮ ਵਿਚ ਰਹਿਣ ਵਾਲੇ ਜੀਵਾਂ ਦਾ ਸਫੇਦ ਰੰਗ ਦੇਖਿਆ ਜਾ ਸਕਦਾ ਹੈ। ਜੀਵਾਂ ਵਿਚ ਮਨੁੱਖ ਹੀ ਅਜਿਹੀ ਹਸਤੀ ਹੈ ਜਿਹੜੀ ਸਮੂਹ ਮੌਸਮੀ ਹਾਲਾਤਾਂ ਦਾ ਟਾਕਰਾ ਕਰਨ ਦੇ ਸਮਰੱਥ ਹੈ ਜਾਂ ਇੰਝ ਕਹਿ ਲਵੋ ਕਿ ਮੌਸਮੀ ਹਾਲਾਤਾਂ ਦੇ ਅਨੁਕੂਲ ਮਨੁੱਖ ਆਪਣੇ ਆਪ ਨੂੰ ਢਾਲਣ ਦੇ ਸਮਰੱਥ ਹੈ। ਪਰਮਾਤਮਾ ਦੁਆਰਾ ਬਖ਼ਸ਼ੇ ਪਦਾਰਥਾਂ ਦੀ ਸਭ ਤੋਂ ਵਧੇਰੇ ਵਰਤੋਂ ਵੀ ਮਨੁੱਖ ਹੀ ਕਰ ਰਿਹਾ ਹੈ। ਆਪਣੀ ਸੋਝੀ ਅਨੁਸਾਰ ਉਸ ਨੇ ਇਨ੍ਹਾਂ ਪਦਾਰਥਾਂ ਦੀ ਸੁਯੋਗੀ ਅਤੇ ਦੁਰ-ਉਪਯੋਗੀ ਵਰਤੋਂ ਕੀਤੀ ਹੈ। ਮਨੁੱਖ ਦੁਆਰਾ ਕੁਦਰਤੀ ਪਦਾਰਥਾਂ ਦੀ ਲੋੜੋਂ ਵੱਧ ਵਰਤੋਂ ਨਾਲ ਸ੍ਰਿਸ਼ਟੀ ਦੇ ਸੰਤੁਲਨ ਨੂੰ ਖਤਰਾ ਪੈਦਾ ਹੋ ਰਿਹਾ ਹੈ। ਇਸੇ ਲਾਲਚ ਵੱਸ ਉਸ ਦੇ ਮਨ ਵਿਚ ਦੂਜਿਆਂ ਨੂੰ ਕਾਬੂ ਕਰਨ ਦੀ ਬਿਰਤੀ ਭਾਰੂ ਹੋ ਗਈ ਹੈ। ਸ੍ਰਿਸ਼ਟੀ ਦੇ ਸਮੂਹ ਜੀਵਾਂ ਅਤੇ ਪਦਾਰਥਾਂ ’ਤੇ ਕਬਜ਼ਾ ਕਰਨ ਦੀ ਬਿਰਤੀ ਕਾਰਨ ਸਮਾਜ ਵਿਚ ਬਹੁਤ ਤੇਜ਼ੀ ਨਾਲ ਅਰਾਜਕਤਾ ਫੈਲ ਰਹੀ ਹੈ। ਹਰ ਵੱਡਾ ਦੇਸ਼ ਛੋਟੇ ਦੇਸ਼ਾਂ ’ਤੇ ਕਬਜ਼ਾ ਕਰਨ ਦੀਆਂ ਵਿਉਂਤਾਂ ਘੜ ਰਿਹਾ ਹੈ। ਦੂਜਿਆਂ ਨੂੰ ਲਤਾੜਨ ਅਤੇ ਪਛਾੜਨ ਲਈ ਮਾਰੂ ਹਥਿਆਰ ਤਿਆਰ ਕੀਤੇ ਜਾ ਰਹੇ ਹਨ। ਹਰ ਇਕ ਦੇਸ ਦੇ ਅੰਦਰ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਆਗੂ ਆਪੋ-ਆਪਣੇ ਸਵਾਰਥਾਂ ਦੀ ਪੂਰਤੀ ਹਿਤ ਲੱਗੇ ਹੋਏ ਹਨ। ਰਾਜ ਪ੍ਰਾਪਤ ਕਰਨ ਲਈ ਵਰਤੇ ਜਾਂਦੇ ਹੱਥਕੰਢਿਆਂ ਕਾਰਨ ਰਿਸ਼ਵਤਖੋਰ, ਹਰਾਮਖੋਰ ਅਤੇ ਨਸ਼ੇਖੋਰ ਬਿਰਤੀ ਵਾਲੇ ਬੰਦੇ ਸਮਾਜ ਵਿਚ ਭਾਰੂ ਹੁੰਦੇ ਜਾ ਰਹੇ ਹਨ। ਧਨ ਅਤੇ ਤਾਕਤ ਦੇ ਬਲ ’ਤੇ ਸਰਕਾਰਾਂ ਹੋਂਦ ਵਿਚ ਆ ਰਹੀਆਂ ਹਨ ਜਿਸ ਕਰਕੇ ਸਮੂਹ ਸਰਕਾਰੀ ਅਤੇ ਗੈਰ-ਸਰਕਾਰੀ ਨੀਤੀਆਂ ਦਾ ਮੂੰਹ ਧਨਵਾਨਾਂ ਵੱਲ ਹੁੰਦਾ ਜਾ ਰਿਹਾ ਹੈ। ਇਸ ਬਿਰਤੀ ਨੇ ਅਮੀਰ ਨੂੰ ਹੋਰ ਵਧੇਰੇ ਅਮੀਰ ਅਤੇ ਗਰੀਬ ਨੂੰ ਹੋਰ ਵਧੇਰੇ ਗਰੀਬ ਕਰਨ ਵਾਲਾ ਰੁਝਾਨ ਪੈਦਾ ਕੀਤਾ ਹੈ। ਦੁਨੀਆ ਦੇ ਅਮੀਰਾਂ ਕੋਲ ਦਿਨੋ-ਦਿਨ ਧਨ ਵੱਧਦਾ ਜਾ ਰਿਹਾ ਹੈ ਅਤੇ ਗ਼ਰੀਬਾਂ ਦੀਆਂ ਜੇਬਾਂ ਖ਼ਾਲੀ ਹੋ ਰਹੀਆਂ ਹਨ। ਮੌਜੂਦਾ ਸਮੇਂ ਵਿਚ ਮਿਹਨਤ ਨਾਲ ਕਮਾਏ ਹਜ਼ਾਰਾਂ ਰੁਪਏ ਵੀ ਗੈਰਤ ਨਾਲ ਰੱਜ ਕੇ ਰੋਟੀ ਖਾਣ ਲਈ ਕਾਫੀ ਨਹੀਂ ਹਨ। ਹਰ ਛੋਟਾ ਕਾਰੋਬਾਰੀ ਕਰਜ਼ਾ ਲੈ ਕੇ ਕੋਈ ਵਪਾਰ ਸ਼ੁਰੂ ਕਰਦਾ ਹੈ ਤਾਂ ਵੱਡੀਆਂ ਕੰਪਨੀਆਂ ਉਸ ਨੂੰ ਨਿਗਲ ਜਾਂਦੀਆਂ ਹਨ। ਆਰਥਿਕ ਵਿਕਾਸ ਦਾ ਰੁਝਾਨ ਇਕ-ਮੁਖੀ ਹੋਣ ਕਰਕੇ ਹੇਠਲੇ ਅਤੇ ਮੱਧ-ਵਰਗੀ ਪਰਵਾਰਾਂ ਦਾ ਜੀਵਨ ਔਖਾ ਹੋ ਰਿਹਾ ਹੈ। ਸਮਾਜ ਦਾ ਇਹ ਇਕ ਵੱਡਾ ਤਬਕਾ ਨਮੋਸ਼ੀ ਵੱਲ ਧੱਕਿਆ ਜਾ ਰਿਹਾ ਹੈ। ਹੱਦੋਂ ਵਧੀ ਨਮੋਸ਼ੀ ਕਈ ਤਰ੍ਹਾਂ ਦੀਆਂ ਸਰੀਰਿਕ ਅਤੇ ਮਾਨਸਿਕ ਬਿਮਾਰੀਆਂ ਅਤੇ ਪਰੇਸ਼ਾਨੀਆਂ ਦਾ ਕਾਰਨ ਬਣਦੀ ਹੈ ਜਿਸ ਨਾਲ ਬੇਰੁਜ਼ਗਾਰੀ, ਧੱਕੇਸ਼ਾਹੀ, ਬੇਇਮਾਨੀ, ਚੋਰ-ਬਜ਼ਾਰੀ ਦਾ ਰਾਹ ਖੁੱਲ੍ਹਦਾ ਹੈ।

ਕੀ ਸਮਾਜ ਨੂੰ ਇਸ ਅਧੋਗਤੀ ਵੱਲ ਜਾਣ ਤੋਂ ਰੋਕਿਆ ਜਾ ਸਕਦਾ ਹੈ? ਇਸ ਦਾ ਜਵਾਬ ਗੁਰਬਾਣੀ ਦੇ ਨਾਮ ਜਪਣਾ, ਕਿਰਤ ਕਰਨੀ ਅਤੇ ਵੰਡ ਛਕਣਾ ਦੇ

ਤ੍ਰਿਵੈਣੀ ਸਿਧਾਂਤ ਵਿੱਚੋਂ ਲੱਭਿਆ ਜਾ ਸਕਦਾ ਹੈ। ਇਹ ਇਕ ਅਜਿਹਾ ਸਿਧਾਂਤ ਹੈ ਜਿਹੜਾ ਮਨੁੱਖੀ ਕਦਰਾਂ-ਕੀਮਤਾਂ ਵਾਲੇ ਪ੍ਰਭੂ-ਮੁਖੀ ਮਾਰਗ ਦੀ ਪ੍ਰੋੜਤਾ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਮ ਦੀ ਕਿਰਤ ਕਰਨ 'ਤੇ ਜ਼ੋਰ ਦਿੰਦੇ ਹੋਏ ਉਸ ਵਿੱਚੋਂ ਵੰਡ ਛਕਣ ਦੀ ਤਾਕੀਦ ਕਰਦੇ ਹੋਏ ਕਿਹਾ:-

*ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥* *(ਪੰਨਾ ੧੨੪੫)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਨੇ ਇਸੇ ਪ੍ਰਥਾ ਅਤੇ ਪਰੰਪਰਾ ਦਾ ਪ੍ਰਚਾਰ ਅਤੇ ਪ੍ਰਸਾਰ ਕੀਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਧਰਮ ਦੀ ਕਿਰਤ ਵਿੱਚੋਂ ਦਸਵੰਧ ਦੀ ਪ੍ਰਥਾ ਅਰੰਭ ਕੀਤੀ ਤਾਂ ਸਿੱਖਾਂ ਨੇ ਇਸ ਨੂੰ ਭਰਵਾਂ ਹੁੰਗਾਰਾ ਦਿੱਤਾ ਸੀ। ਬਹੁਤ ਹੀ ਮਹੱਤਵਪੂਰਨ ਧਾਰਮਿਕ, ਸਮਾਜਿਕ ਅਤੇ ਵਿੱਦਿਅਕ ਕੇਂਦਰ ਸਥਾਪਿਤ ਕਰਨ ਦੇ ਨਾਲ-ਨਾਲ ਗ਼ਰੀਬਾਂ ਅਤੇ ਲੋੜਵੰਦਾਂ ਦੀ ਸਹਾਇਤਾ ਇਸ ਧਨ ਨਾਲ ਕੀਤੀ ਜਾਂਦੀ ਸੀ। ਦਸਵੰਧ ਨਾ ਦੇਣ ਨੂੰ ਗੁਰੂ ਦੇ ਆਦੇਸ਼ ਦੀ ਉਲੰਘਣਾ ਮੰਨਿਆ ਜਾਂਦਾ ਸੀ ਜਿਸ ਦਾ ਜ਼ਿਕਰ ਕਰਦੇ ਹੋਏ ਭਾਈ ਨੰਦ ਲਾਲ ਜੀ ਦੱਸਦੇ ਹਨ:-

*ਦਸਵੰਧ ਗੁਰੁ ਨਹਿ ਦੇਵੈ ਝੂਠ ਬੋਲ ਜੋ ਖਾਇ*
*ਕਹੇ ਗੋਬਿੰਦ ਸਿੰਘ ਲਾਲ ਜੀ ਤਿਸ ਕਾ ਕਛੂ ਨਾ ਬਿਸਾਹਿ।*[੧੪]

ਗੁਰੂ-ਘਰਾਂ ਵਿਚ ਦਿਨੋਂ-ਦਿਨ ਦਸਵੰਧ ਦੇਣ ਦਾ ਰੁਝਾਨ ਘਟਦਾ ਜਾ ਰਿਹਾ ਹੈ। ਰੋਜ਼ਾਨਾ ਜੀਵਨ ਦੀਆਂ ਵਧਦੀਆਂ ਲੋੜਾਂ, ਸਰਕਾਰੀ ਟੈਕਸਾਂ ਵਿਚ ਹੋ ਰਹੇ ਨਿਰੰਤਰ ਵਾਧੇ ਅਤੇ ਦਸਵੰਧ ਦੀ ਦੁਰਵਰਤੋਂ ਹੋਣ ਦੇ ਡਰ ਕਾਰਨ ਬਹੁਤ ਸਾਰੇ ਸਿੱਖਾਂ ਨੇ ਜਾਂ ਤਾਂ ਦਸਵੰਧ ਦੇਣਾ ਘੱਟ ਕਰ ਦਿੱਤਾ ਹੈ ਅਤੇ ਜਾਂ ਫਿਰ ਦਾਨ ਦੇਣ ਦੇ ਨਵੇਂ ਢੰਗ-ਤਰੀਕੇ ਲੱਭਣੇ ਅਤੇ ਅਪਣਾਉਣੇ ਅਰੰਭ ਕਰ ਦਿੱਤੇ ਹਨ। ਸਿੱਖਾਂ ਵਿਚ ਵੀ ਅਮੀਰ ਸ਼੍ਰੇਣੀ ਪੈਦਾ ਹੁੰਦੀ ਜਾ ਰਹੀ ਹੈ ਜਿਹੜੀ ਨਿੱਜੀ ਦਾਨ ਨੂੰ ਪਹਿਲ ਦੇਣ ਦਾ ਯਤਨ ਕਰ ਰਹੀ ਹੈ। ਇਸ ਦੀ ਮਿਸਾਲ ਉਸ ਸਮੇਂ ਦੇਖਣ ਨੂੰ ਮਿਲਦੀ ਹੈ ਜਦੋਂ ਕੋਈ ਦਾਨ ਦੇਣ ਸਮੇਂ ਆਪਣੇ ਪਰਵਾਰ ਜਾਂ ਬਜ਼ੁਰਗ ਦੇ ਨਾਂ ਨੂੰ ਉਜਾਗਰ ਕਰਦਾ ਹੈ। ਗੁਰੂ ਸਾਹਿਬਾਨ ਲਈ ਦਾਨ ਜਾਂ ਦਸਵੰਧ ਦੇਣ ਦੀ ਘਟਦੀ ਜਾ ਰਹੀ ਬਿਰਤੀ ਨਾਲ ਗੁਰੂ-ਘਰ ਪ੍ਰਤੀ ਦ੍ਰਿੜ੍ਹਤਾ, ਨਿਸ਼ਠਾ ਅਤੇ ਵਿਸ਼ਵਾਸ ਦੀ ਕਮੀ ਪੈਦਾ ਹੁੰਦੀ ਜਾ ਰਹੀ ਹੈ। ਨਿੱਜੀ ਦਾਨ ਸੰਗਤ ਦੇ ਮਹੱਤਵ ਨੂੰ ਵੀ ਘੱਟ ਕਰ ਰਿਹਾ ਹੈ। ਗੁਰੂ ਸਾਹਿਬਾਨ ਦਾ ਲੋਕ-ਮਨਾਂ 'ਤੇ ਪ੍ਰਭਾਵ ਦਾ ਡੇਰੇਦਾਰ ਭਰਪੂਰ ਫਾਇਦਾ ਉਠਾ ਰਹੇ ਹਨ। ਗਰੀਬਾਂ ਅਤੇ ਲੋੜਵੰਦਾਂ ਦੀ ਸਹਾਇਤਾ ਦੇ ਨਾਂ 'ਤੇ ਇਕੱਤਰ ਕੀਤੇ ਜਾ ਰਹੇ ਧਨ ਨਾਲ ਡੇਰੇਦਾਰੀਆਂ ਚਮਕਾਈਆਂ ਜਾ ਰਹੀਆਂ ਹਨ, ਡੇਰਿਆਂ ਲਈ ਜ਼ਮੀਨਾਂ ਖਰੀਦੀਆਂ ਜਾ ਰਹੀਆਂ ਹਨ ਅਤੇ ਕੁਨਬਾਪ੍ਰਸਤੀ ਨੂੰ ਪ੍ਰਫੁਲਿਤ ਕੀਤਾ ਜਾ ਰਿਹਾ ਹੈ। ਅਜਿਹਾ ਨਹੀਂ ਹੈ ਕਿ ਸਮੂਹ ਡੇਰੇਦਾਰ ਹੀ ਅਜਿਹੇ ਕਾਰਜਾਂ ਵਿਚ ਲੱਗੇ ਹੋਏ ਹਨ, ਕੁਝ ਅਜਿਹੇ ਡੇਰੇ ਵੀ ਦੇਖਣ ਨੂੰ ਮਿਲ ਸਕਦੇ ਹਨ

ਜਿਹੜੇ ਸੰਗਤ ਦੀ ਸੇਵਾ ਕਰਨ ਨੂੰ ਪ੍ਰਮੁੱਖਤਾ ਦਿੰਦੇ ਹਨ।

ਦਾਨ ਪ੍ਰਭੂ-ਮੁਖੀ ਪ੍ਰੇਮ ਅਤੇ ਵਿਸ਼ਵਾਸ ਪੈਦਾ ਕਰਨ ਵਿਚ ਸਹਾਈ ਹੁੰਦਾ ਹੈ। ਹਰ ਇਕ ਮਨੁੱਖ ਭਲੀਭਾਂਤ ਜਾਣਦਾ ਹੈ ਕਿ ਇਹ ਜੀਵਨ ਸਥਾਈ ਨਹੀਂ ਹੈ। ਇਸ ਜੀਵਨ ਉਪਰੰਤ ਕਿਸੇ ਹੋਰ ਜਗਤ ਜਾਂ ਅਸਥਾਨ 'ਤੇ ਜਾਣਾ ਹੈ ਜਿਸ ਦੀ ਤਿਆਰੀ ਏਸੇ ਜਗਤ ਵਿਚ ਰਹਿੰਦੇ ਹੋਏ ਹੀ ਕਰਨੀ ਹੈ। ਅਗਲੇ ਜੀਵਨ ਵਿਚ ਜਿੰਨੀ ਸੁਖ, ਸ਼ਾਂਤੀ ਅਤੇ ਅਰਾਮ ਦੀ ਆਸ ਹੈ ਇਹ ਜੀਵਨ ਉਸ ਦੀ ਪ੍ਰਾਪਤੀ ਦਾ ਸਾਧਨ ਹੈ। ਸਵਰਗ ਅਤੇ ਨਰਕ ਜਾਂ ਬਹਿਸ਼ਤ ਅਤੇ ਦੋਜ਼ਖ਼ ਵਿਚ ਵਿਸ਼ਵਾਸ ਬਹੁਤੇ ਧਰਮਾਂ ਵਿਚ ਦੇਖਣ ਨੂੰ ਮਿਲਦਾ ਹੈ। ਕੋਈ ਵੀ ਮਨੁੱਖ ਦੋਜ਼ਖ਼ ਦੇ ਮਾਰਗ ਨਹੀਂ ਪੈਣਾ ਚਾਹੁੰਦਾ ਅਤੇ ਉਸ ਦੇ ਸਮੂਹ ਯਤਨ ਸੁਖ ਅਤੇ ਸਵਰਗ ਦੀ ਪ੍ਰਾਪਤੀ ਵਾਲੇ ਹੁੰਦੇ ਹਨ। ਇਸ ਪ੍ਰਾਪਤੀ ਲਈ ਜ਼ਰੂਰੀ ਹੈ ਕਿ ਮਨੁੱਖ ਦੇ ਮਨ ਵਿਚ ਸਤਿ, ਸੰਤੋਖ, ਦਇਆ, ਧਰਮ ਅਤੇ ਧੀਰਜ ਵਾਲੇ ਗੁਣ ਪੈਦਾ ਹੋਣ ਜਿਨ੍ਹਾਂ ਵਿੱਚੋਂ ਪ੍ਰੇਮ, ਭਾਈਚਾਰੇ, ਸਦਭਾਵਨਾ, ਖਿਮਾ, ਨਿਮਰਤਾ, ਸੇਵਾ ਆਦਿ ਗੁਣਾਂ ਦਾ ਵਿਕਾਸ ਹੋਵੇ। ਇਹ ਸਦਗੁਣ ਅਧਿਆਤਮਿਕ ਵਿਕਾਸ ਅਤੇ ਪ੍ਰਭੂ-ਪ੍ਰਾਪਤੀ ਦੇ ਮਾਰਗ ਪਾਉਂਦੇ ਹਨ। ਗਿਆਨ ਅਤੇ ਕਰਮ ਅਜਿਹੇ ਸਾਧਨ ਹਨ ਜਿਹੜੇ ਇਨ੍ਹਾਂ ਗੁਣਾਂ ਦੀ ਪ੍ਰਾਪਤੀ ਵਿਚ ਸਹਾਈ ਹੁੰਦੇ ਹਨ। ਗਿਆਨ ਦੀ ਪ੍ਰਾਪਤੀ ਔਖਾ ਅਤੇ ਲੰਮੇਰਾ ਮਾਰਗ ਹੈ ਜਿਹੜਾ ਕਿ ਜਨ-ਸਾਧਾਰਨ ਦੀ ਪਹੁੰਚ ਤੋਂ ਬਾਹਰ ਹੁੰਦਾ ਹੈ। ਬਹੁਤ ਘੱਟ ਲੋਕ ਅਜਿਹੇ ਹੁੰਦੇ ਹਨ ਜਿਨ੍ਹਾਂ ਦੇ ਮਨ ਵਿਚ ਗਿਆਨ ਦੀ ਪ੍ਰਾਪਤੀ ਕਰਨ ਦੀ ਰੁਚੀ ਹੁੰਦੀ ਹੈ, ਸੁਣੀ-ਸੁਣਾਈ ਗੱਲ 'ਤੇ ਵਿਸ਼ਵਾਸ ਅਤੇ ਵਿਚਾਰ ਕਰਨ ਦੀ ਰੁਚੀ ਵਧੇਰੇ ਪ੍ਰਫੁਲਿਤ ਹੁੰਦੀ ਹੈ। ਗਿਆਨ ਵਿਅਕਤੀ ਨੂੰ ਸੰਜਮੀ ਅਤੇ ਸੂਝਵਾਨ ਬਣਾਉਂਦਾ ਹੈ ਜਿਸ ਨਾਲ ਸਮਾਜ ਨੂੰ ਸਹੀ ਅਤੇ ਸੁਚਾਰੂ ਰੂਪ ਵਿਚ ਚਲਾਉਣ ਲਈ ਸਹਾਇਤਾ ਮਿਲਦੀ ਹੈ। ਮਨੁੱਖੀ ਬਿਰਤੀ ਸੌਖਾ ਅਤੇ ਸਥਿਰ ਮਾਰਗ ਲੱਭਣ ਵਿਚ ਵਿਸ਼ਵਾਸ ਰੱਖਦੀ ਹੈ। ਸੌਖਾ ਮਾਰਗ ਦਾਨ ਜਾਂ ਦਸਵੰਧ ਦੇਣ ਵਿੱਚੋਂ ਲੱਭਿਆ ਜਾਂਦਾ ਹੈ। ਇਹ ਮੰਨਿਆ ਜਾਂਦਾ ਹੈ ਕਿ ਖ਼ਲਕਤ ਦੀ ਸੇਵਾ ਕਰਨ ਨਾਲ ਸਮੂਹ ਸੁਖਾਂ ਅਤੇ ਸਵਰਗ ਦੀ ਪ੍ਰਾਪਤੀ ਦਾ ਮਾਰਗ ਸੌਖਿਆਂ ਹਾਸਲ ਕੀਤਾ ਜਾ ਸਕਦਾ ਹੈ। ਗੁਰੂ ਸਾਹਿਬਾਨ ਨੇ ਦਾਨ ਨੂੰ ਗਿਆਨ ਨਾਲੋਂ ਵੱਖ ਨਹੀਂ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਸਮਝਾਉਂਦੇ ਹਨ:

*ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥*
*ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥* *(ਪੰਨਾ ੧੨੪੫)*

ਗੁਰੂ ਸਾਹਿਬ ਦੀ ਉਕਤ ਪੰਕਤੀ ਤੋਂ ਸਪੱਸ਼ਟ ਪਤਾ ਲੱਗਦਾ ਹੈ ਕਿ ਗਿਆਨ ਨਾਲ ਜੁੜੀ ਹੋਈ ਦਾਨ ਦੀ ਪਰੰਪਰਾ ਮਨੁੱਖੀ ਬੁੱਧੀ ਨੂੰ ਪ੍ਰਭੂ-ਮੁਖੀ ਸੁਤੰਤਰਤਾ ਪ੍ਰਦਾਨ ਕਰਨ ਦੇ ਨਾਲ-ਨਾਲ ਉਸ ਨੂੰ ਸਮਾਜ ਪ੍ਰਤੀ ਜਿੰਮੇਵਾਰੀ ਦਾ ਅਹਿਸਾਸ ਕਰਾਉਂਦੀ ਹੈ। ਲੋੜ ਸਮੇਂ ਲੋੜਵੰਦ ਵਿਅਕਤੀ ਤਕ ਦਾਨ ਪਹੁੰਚਾਉਣ ਦੀ ਸੋਝੀ ਸਮਾਜ ਵਿਚ

ਪ੍ਰੇਮ ਅਤੇ ਭਾਈਚਾਰੇ ਦੀਆਂ ਤੰਦਾਂ ਨੂੰ ਮਜ਼ਬੂਤ ਕਰਨ ਦਾ ਕਾਰਜ ਕਰਦੀ ਹੈ।

ਗਿਆਨ ਮਨੁੱਖੀ ਸਮਾਜ ਨੂੰ ਚਲਾਉਣ ਦਾ ਕਾਰਜ ਕਰਦਾ ਹੈ। ਸਮਾਜ ਵਿਚ ਸਥਿਰਤਾ ਤਾਂ ਹੀ ਰਹਿ ਸਕਦੀ ਹੈ ਜੇਕਰ ਹਰੇਕ ਮਨੁੱਖ ਦੂਜਿਆਂ ਨਾਲ ਨਿਆਂ ਪੂਰਵਕ ਵਰਤੋਂ-ਵਿਹਾਰ ਕਰੇ। ਨਿਆਂ ਕਿਸ ਤਰ੍ਹਾਂ ਕੀਤਾ ਜਾਵੇ? ਨਿਆਂ ਪ੍ਰਦਾਨ ਕਰਨ ਲੱਗਿਆਂ ਕਿਹੜੀਆਂ ਗੱਲਾਂ ਦਾ ਧਿਆਨ ਰੱਖਿਆ ਜਾਵੇ? ਇਸ ਦੀ ਸੋਝੀ ਗਿਆਨ ਦੁਆਰਾ ਹੁੰਦੀ ਹੈ। ਇਸ ਦ੍ਰਿਸ਼ਟੀ ਤੋਂ ਗਿਆਨ ਨਿਆਂ ਪ੍ਰਦਾਨ ਕਰਨ ਦਾ ਕਾਰਜ ਕਰਦਾ ਹੈ। ਨਿਆਂ ਪ੍ਰਣਾਲੀ ਸਮਾਜ ਨੂੰ ਸੁਚਾਰੂ ਰੂਪ ਵਿਚ ਚਲਾਉਣ ਵਿਚ ਸਹਾਈ ਹੁੰਦੀ ਹੈ। ਜਿਸ ਸਮਾਜ ਵਿਚ ਨਿਆਂ ਦੀ ਅਣਹੋਂਦ ਨਜ਼ਰ ਆਉਣ ਲੱਗ ਪਵੇ ਉੱਥੇ ਅਰਾਜਕਤਾ ਫੈਲਣ ਦਾ ਖ਼ਤਰਾ ਪੈਦਾ ਹੋ ਜਾਂਦਾ ਹੈ। ਨਿਆਂ ਪ੍ਰਣਾਲੀ ਵਿਚ ਖਲਾਅ ਪੈਦਾ ਹੋ ਜਾਣ 'ਤੇ ਮਜ਼ਬੂਤ ਤੋਂ ਮਜ਼ਬੂਤ ਰਾਜ ਵੀ ਖੇਰੂੰ-ਖੇਰੂੰ ਹੋਣ ਲੱਗ ਪੈਂਦੇ ਹਨ। ਰਾਜੇ ਦਾ ਧਰਮ ਬਗ਼ੈਰ ਕਿਸੇ ਭੇਦਭਾਵ ਤੋਂ ਸਭ ਨੂੰ ਨਿਆਂ ਪ੍ਰਦਾਨ ਕਰਨਾ ਹੈ। ਜੇਕਰ ਰਾਜਾ ਰਾਜ-ਧਰਮ ਦਾ ਸਹੀ ਰੂਪ ਵਿਚ ਪਾਲਣ ਨਹੀਂ ਕਰਦਾ ਤਾਂ ਉਸ ਦਾ ਰਾਜ ਸਥਿਰ ਨਹੀਂ ਰਹਿ ਸਕਦਾ। ਰਾਜਾ ਆਪਣਾ ਰਾਜ ਸੁਰੱਖਿਅਤ ਕਰਨ ਲਈ ਅਨੇਕਾਂ ਢੰਗ-ਤਰੀਕੇ ਅਪਣਾਉਂਦਾ ਹੈ, ਧਰਮ ਉਨ੍ਹਾਂ ਵਿਚ ਵਿਸ਼ੇਸ਼ ਮਹੱਤਵ ਰੱਖਦਾ ਹੈ। ਧਾਰਮਿਕ ਤੌਰ 'ਤੇ ਲੋਕਾਂ ਨੂੰ ਆਪਣੇ ਨਾਲ ਜੋੜਨ ਲਈ ਰਾਜਾ ਧਰਮ ਅਸਥਾਨਾਂ ਦੇ ਨਾਂ ਜਗੀਰਾਂ ਲਵਾਉਂਦਾ ਹੈ ਅਤੇ ਹੋਰ ਕਈ ਤਰ੍ਹਾਂ ਦੇ ਦਾਨ ਦਿੰਦਾ ਹੈ ਤਾਂ ਕਿ ਲੋਕਾਂ ਵਿਚ ਇਹ ਵਿਸ਼ਵਾਸ ਪੈਦਾ ਹੋਵੇ ਕਿ ਸਮੂਹ ਧਰਮਾਂ ਦੇ ਲੋਕਾਂ ਨਾਲ ਰਾਜੇ ਦਾ ਵਤੀਰਾ ਨਿਆਂ ਭਰਪੂਰ ਅਤੇ ਬਰਾਬਰੀ ਵਾਲਾ ਹੈ। ਧਰਮ ਵਿਚ ਰਾਜੇ ਦੀ ਸੱਤਾ ਅਤੇ ਸ਼ਕਤੀ ਦੇ ਉੱਪਰ ਪਰਮਾਤਮਾ ਦੀ ਹਸਤੀ ਨੂੰ ਮੰਨਦੇ ਹੋਏ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:

*ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ॥*
*ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥* *(ਪੰਨਾ ੧੪੪)*

ਜਦੋਂ ਰਾਜੇ ਨੂੰ ਆਪਣੀ ਸੱਤਾ ਅਤੇ ਸ਼ਕਤੀ ਦੀਆਂ ਸੀਮਾਵਾਂ ਦਾ ਗਿਆਨ ਹੋ ਗਿਆ ਤਾਂ ਉਸ ਦੇ ਮਨ ਵਿਚ ਸਰਬ-ਸ਼ਕਤੀਮਾਨ ਹੋਣ ਦੀ ਹਉਮੈਂ ਪੈਦਾ ਨਹੀਂ ਹੋ ਸਕਦੀ ਅਤੇ ਉਹ ਆਪਣੀਆਂ ਰਾਜਸੀਆਂ ਸ਼ਕਤੀਆਂ ਦੀ ਵਰਤੋਂ ਸਮਾਜ ਦੀ ਸੇਵਾ ਅਤੇ ਭਲਾਈ ਲਈ ਕਰੇਗਾ।

ਭਾਰਤ ਵਰਗੇ ਦੇਸਾਂ ਵਿਚ ਡੈਮੋਕਰੇਸੀ (ਲੋਕ-ਰਾਜ) ਆਧਾਰਿਤ ਪ੍ਰਬੰਧਕੀ ਢਾਂਚਾ ਖੜ੍ਹਾ ਕੀਤਾ ਗਿਆ ਹੈ। ਇਸ ਢਾਂਚੇ ਦਾ ਆਧਾਰ ਲੋਕ-ਪੱਖੀ ਨੀਤੀਆਂ ਘੜਨਾ ਹੈ ਤਾਂ ਕਿ ਲੋਕਾਂ ਨੂੰ ਇਹ ਅਹਿਸਾਸ ਹੋਵੇ ਕਿ ਉਨ੍ਹਾਂ ਦੇ ਟੈਕਸਾਂ ਨਾਲ ਚੱਲਣ ਵਾਲੀ ਸਰਕਾਰ ਉਨ੍ਹਾਂ ਦੇ ਭਲੇ ਲਈ ਕਾਰਜ ਕਰਦੀ ਹੈ। ਭਾਵੇਂ ਕਿ ਇਸ ਪ੍ਰਬੰਧਕੀ ਢਾਂਚੇ ਵਿਚ ਬਹੁਤ ਘੱਟ ਨੁਕਸ ਦਿਖਾਈ ਦਿੰਦੇ ਹਨ ਪਰ ਫਿਰ ਵੀ ਕਿਹਾ ਜਾ ਸਕਦਾ ਹੈ ਕਿ ਮਨੁੱਖ ਦੁਆਰਾ ਬਣਾਈ ਹੋਈ ਕੋਈ ਵੀ ਪ੍ਰਣਾਲੀ ਅਜਿਹੀ ਨਹੀਂ ਜਿਹੜੀ

ਦੋਸ਼-ਮੁਕਤ ਹੋਵੇ। ਮਨੁੱਖੀ ਬੁੱਧੀ ਸੰਪੂਰਨ ਨਹੀਂ ਹੈ ਅਤੇ ਮਨੁੱਖਾਂ ਦੁਆਰਾ ਸਾਹਮਣੇ ਲਿਆਂਦਾ ਗਿਆ ਕੋਈ ਵੀ ਪ੍ਰਬੰਧ ਸੌ-ਫੀਸਦੀ ਸਹੀ ਨਹੀਂ ਕਿਹਾ ਜਾ ਸਕਦਾ। ਫਰਕ ਕੇਵਲ ਇਤਨਾ ਹੈ ਕਿ ਕਿਸੇ ਵੀ ਪ੍ਰਬੰਧ ਦੇ ਪ੍ਰਬੰਧਕੀ ਢਾਂਚੇ ਵਿਚਲੇ ਖਲਾਅ ਬੁੱਧੀਵਾਨਾਂ ਨੂੰ ਜਨ-ਸਾਧਾਰਨ ਨਾਲੋਂ ਛੇਤੀ ਸਮਝ ਆ ਜਾਂਦੇ ਹਨ। ਲੋਕ-ਰਾਜ ਦੇ ਆਧਾਰ 'ਤੇ ਖੜ੍ਹੇ ਕੀਤੇ ਗਏ ਪ੍ਰਬੰਧਕੀ ਢਾਂਚੇ ਵਿਚ ਨਿਆਂ ਪ੍ਰਣਾਲੀ ਦਾ ਵਿਸ਼ੇਸ਼ ਸਥਾਨ ਹੁੰਦਾ ਹੈ। ਜਿਹੜੀ ਸਰਕਾਰ ਮਜ਼ਬੂਤੀ ਨਾਲ ਨਿਆਂ ਪ੍ਰਦਾਨ ਕਰਦੀ ਹੈ, ਉਹ ਪ੍ਰਸੰਸਾ ਦੀ ਪਾਤਰ ਬਣਦੀ ਹੈ। ਲੋਕ-ਰਾਜ ਵਿਚਲੀ ਸਰਕਾਰ ਸਮਾਜ ਦੇ ਸਮੂਹ ਵਰਗਾਂ ਦੀ ਸਾਂਝੀ ਸਰਕਾਰ ਹੁੰਦੀ ਹੈ ਅਤੇ ਉਸ ਨੇ ਬਗ਼ੈਰ ਕਿਸੇ ਭੇਦਭਾਵ ਦੇ ਸਮੂਹ ਲੋਕਾਂ ਨੂੰ ਨਾਲ ਲੈ ਕੇ ਚੱਲਣਾ ਹੁੰਦਾ ਹੈ। ਜਦੋਂ ਕੋਈ ਸਰਕਾਰ ਕਿਸੇ ਖ਼ਾਸ ਵਰਗ ਜਾਂ ਭਾਈਚਾਰੇ ਦਾ ਪੱਖ ਪੂਰਨ ਲੱਗ ਪਵੇਗੀ ਤਾਂ ਉਹ ਬਹੁਤਾ ਸਮਾਂ ਸਥਿਰ ਨਹੀਂ ਰਹਿ ਸਕੇਗੀ। ਜਿਹੜੀ ਸਰਕਾਰ ਲੋੜ ਪੈਣ 'ਤੇ ਆਮ ਲੋਕਾਂ ਦਾ ਸਾਥ ਦਿੰਦੀ ਹੈ, ਉਹੀ ਸਰਕਾਰ ਲੰਮਾ ਸਮਾਂ ਚੱਲ ਸਕਦੀ ਹੈ। ਲੋਕ-ਮਾਰੂ ਨੀਤੀਆਂ ਘੜਨ ਜਾਂ ਅਜਿਹੀਆਂ ਨੀਤੀਆਂ ਸਾਹਮਣੇ ਲਿਆਉਣ ਵਾਲੀ ਸਰਕਾਰ ਛੇਤੀ ਹੀ ਲੋਕਾਂ ਦੇ ਵਿਰੋਧ ਦਾ ਸਾਹਮਣਾ ਕਰਨ ਲੱਗ ਪੈਂਦੀ ਹੈ ਜਿਹੜੀ ਲੋਕ-ਮਾਨਸਿਕਤਾ ਨੂੰ ਸਮਝੇ ਬਗ਼ੈਰ ਬਾਹਰੀ ਨੀਤੀਆਂ ਲੋਕਾਂ 'ਤੇ ਲਾਗੂ ਕਰਨ ਦੇ ਰਾਹ ਪੈ ਜਾਂਦੀ ਹੈ। ਸਰਕਾਰ ਲੋਕਾਂ ਤੋਂ ਟੈਕਸ ਪ੍ਰਾਪਤ ਕਰਦੀ ਹੈ ਅਤੇ ਜੇਕਰ ਟੈਕਸ ਦੀ ਸਹੀ ਅਤੇ ਸੁਯੋਗ ਵਰਤੋਂ ਨਾ ਹੋਵੇ ਤਾਂ ਲੋਕਾਂ ਵਿਚ ਬੇਚੈਨੀ ਦੀ ਭਾਵਨਾ ਦਾ ਵਿਕਾਸ ਹੋ ਜਾਂਦਾ ਹੈ। ਨਿਆਂ ਪ੍ਰਣਾਲੀ ਦੇ ਸਨਮੁਖ ਸਰਕਾਰਾਂ ਦਾ ਫ਼ਰਜ਼ ਹੈ ਕਿ ਲੋੜ ਪੈਣ 'ਤੇ ਲੋਕ-ਭਲਾਈ ਨੂੰ ਸਾਹਮਣੇ ਰੱਖ ਕੇ ਟੈਕਸਾਂ ਦੀ ਵਰਤੋਂ ਕਰੇ। ਕੁਦਰਤੀ ਆਫ਼ਤਾਂ ਦੇ ਸਾਹਮਣੇ ਸਰਕਾਰ ਨੂੰ ਕਈ ਵਾਰ ਬਹੁਤ ਸਾਰਾ ਧਨ, ਅਨਾਜ, ਕੱਪੜੇ ਅਤੇ ਹੋਰ ਲੋੜੀਂਦੀਆਂ ਵਸਤਾਂ ਦਾਨ ਵਿਚ ਦੇਣੀਆਂ ਪੈਂਦੀਆਂ ਹਨ ਤਾਂ ਕਿ ਲੋਕਾਂ ਦੇ ਮਨਾਂ ਵਿਚ ਸਰਕਾਰ ਪ੍ਰਤੀ ਵਿਸ਼ਵਾਸ ਕਾਇਮ ਰਹੇ।

ਧਰਮ ਮਨੁੱਖ ਦੇ ਪਦਾਰਥਿਕ ਅਤੇ ਪਰਮਾਰਥਿਕ ਵਿਕਾਸ ਵਿਚ ਸਹਾਈ ਹੁੰਦਾ ਹੈ। ਧਰਮ ਦੇ ਨਾਂ 'ਤੇ ਜਿਨਾਂ ਧਨ ਇਕੱਤਰ ਕੀਤਾ ਜਾ ਸਕਦਾ ਹੈ ਜਾਂ ਹੋ ਜਾਂਦਾ ਹੈ, ਉਤਨਾ ਸ਼ਾਇਦ ਹੀ ਕਿਸੇ ਹੋਰ ਕਾਰਜ ਲਈ ਇਕੱਤਰ ਹੋ ਸਕੇ। ਧਰਮਾਂ ਵਿਚ ਦਾਨ ਦੀ ਪ੍ਰਥਾ ਨੇ ਇਤਿਹਾਸਿਕ ਧਰਮ ਅਸਥਾਨਾਂ ਨੂੰ ਅਮੀਰ ਬਣਾ ਦਿੱਤਾ ਹੈ ਅਤੇ ਭਾਰਤ ਦੇ ਬਹੁਤ ਸਾਰੇ ਮੰਦਰਾਂ ਵਿਚ ਕਰੋੜਾਂ-ਅਰਬਾਂ ਰੁਪਏ ਮੁੱਲ ਦਾ ਧਨ-ਮਾਲ ਜਮ੍ਹਾ ਹੋ ਗਿਆ ਹੈ ਜਿਹੜੇ ਧਰਮ ਅਸਥਾਨਾਂ ਦੇ ਤਹਿਖ਼ਾਨਿਆਂ ਵਿਚ ਸੰਭਾਲ ਕੇ ਰੱਖਿਆ ਗਿਆ ਹੈ। ਧਰਮ ਦੇ ਨਾਂਅ 'ਤੇ ਇਕੱਤਰ ਕੀਤਾ ਇਤਨਾ ਧਨ-ਮਾਲ ਧਰਮ ਦੇ ਪੈਰੋਕਾਰਾਂ ਵਿਚ ਕਿਹੋ ਜਿਹੀ ਖਿੱਚ ਪੈਦਾ ਕਰ ਰਿਹਾ ਹੈ, ਉਹ ਸਭ ਦੇ ਸਾਹਮਣੇ ਹਨ। ਧਰਮ ਅਸਥਾਨਾਂ ਦੀ ਸਾਂਭ-ਸੰਭਾਲ ਪਿੱਛੇ ਹੋ ਰਹੀਆਂ ਕਤਲੋਗਾਰਤ ਦੀਆਂ ਘਟਨਾਵਾਂ ਵਿਚ

ਧਰਮ ਪ੍ਰਤੀ ਵਿਸ਼ਵਾਸ ਘੱਟ ਅਤੇ ਧਨ ਦਾ ਲੋਭ ਅਤੇ ਚੌਧਰ ਦੀ ਭੁੱਖ ਵਧੇਰੇ ਨਜ਼ਰ ਆਉਂਦੀ ਹੈ। ਧਰਮ ਅਸਥਾਨ 'ਤੇ ਕੀਤਾ ਗਿਆ ਕੋਈ ਵੀ ਪਾਪ ਸਮੁੱਚੀ ਮਨੁੱਖਤਾ 'ਤੇ ਵਧੇਰੇ ਨਕਾਰਾਤਮਿਕ ਪ੍ਰਭਾਵ ਪਾਉਂਦਾ ਹੈ। ਇਸ ਸਬੰਧੀ ਸੁਚੇਤ ਕਰਦੇ ਹੋਏ ਬਚਿਤ੍ਰ ਨਾਟਕ ਵਿਚ ਕਿਹਾ ਗਿਆ ਹੈ ਕਿ:

*ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਲਜਾਹੀ।*

ਧਰਮ ਅਸਥਾਨਾਂ 'ਤੇ ਪਾਪ ਕਰਨ ਵਾਲਿਆਂ ਸਬੰਧੀ ਇੰਨੇ ਸਖ਼ਤ ਸ਼ਬਦਾਂ ਦੀ ਵਰਤੋਂ ਸ਼ਾਇਦ ਇਸੇ ਕਾਰਨ ਹੀ ਕੀਤੀ ਗਈ ਜਾਪਦੀ ਹੈ ਕਿਉਂਕਿ ਇੰਨ੍ਹਾਂ ਦਾ ਕਾਰਜ ਦੁਨਿਆਵੀ ਲੋਕਾਂ ਦੇ ਕਾਰਜਾਂ ਤੋਂ ਵੱਖਰਾ ਹੈ। ਪਰਮਾਰਥਿਕ ਪ੍ਰਾਪਤੀ ਦਾ ਕੇਂਦਰ ਮੰਨ ਕੇ ਲੋਕ ਧਰਮ ਅਸਥਾਨਾਂ 'ਤੇ ਆਉਂਦੇ ਹਨ ਜਿੱਥੇ ਲੋਕ ਭਲਾਈ ਦੇ ਕਾਰਜਾਂ ਪ੍ਰਤੀ ਉਨ੍ਹਾਂ ਨੂੰ ਸੁਚੇਤ ਅਤੇ ਪ੍ਰੇਰਿਤ ਕੀਤਾ ਜਾਂਦਾ ਹੈ। ਗੁਰੂ ਸਾਹਿਬਾਨ ਦੀ ਨਜ਼ਰ ਵਿਚ ਧਰਮ ਅਸਥਾਨ ਧਨ ਇਕੱਤਰ ਕਰਨ ਵਾਲੇ ਕੇਂਦਰ ਨਹੀਂ ਹਨ ਬਲਕਿ ਇੱਥੇ ਆਉਣ ਵਾਲੇ ਧਨ ਦੀ ਵਰਤੋਂ ਉਨ੍ਹਾਂ ਲੋਕਾਂ ਦੀਆਂ ਜ਼ਰੂਰੀ ਲੋੜਾਂ ਦੀ ਪੂਰਤੀ ਲਈ ਕੀਤੀ ਜਾਣੀ ਚਾਹੀਦੀ ਹੈ ਜਿਹੜੇ ਕੁਦਰਤੀ ਕਾਰਨਾਂ ਕਰਕੇ ਧਨ ਕਮਾਉਣ ਤੋਂ ਸਰੀਰਿਕ ਰੂਪ ਵਿਚ ਅਸਮਰੱਥ ਹੋ ਗਏ ਹਨ; ਜਿਹੜੇ ਯਾਤਰਾ ਕਰ ਰਹੇ ਹਨ; ਗ਼ਰੀਬੀ ਕਰਕੇ ਜਿਹੜੇ ਵਿੱਦਿਆ ਜਾਂ ਸਿਹਤ ਸਹੂਲਤਾਂ ਪ੍ਰਾਪਤ ਕਰਨ ਤੋਂ ਅਸਮਰੱਥ ਹਨ; ਜਿਹੜੇ ਕਿਸੇ ਕੁਦਰਤੀ ਆਫ਼ਤ ਦਾ ਸ਼ਿਕਾਰ ਹੋ ਗਏ ਹਨ; ਆਦਿ। ਗੁਰੂ ਸਾਹਿਬਾਨ ਨੇ ਸੇਵਾ ਅਤੇ ਦਾਨ ਲਈ ਸਿੱਖਾਂ ਨੂੰ ਪ੍ਰੇਰਿਤ ਹੀ ਨਹੀਂ ਕੀਤਾ ਬਲਕਿ ਇਸ ਦੀ ਸਹੀ 'ਤੇ ਸੁਯੋਗ ਵਰਤੋਂ ਬਾਰੇ ਜਾਣਕਾਰੀ ਵੀ ਦਿੱਤੀ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਸੰਗਤ ਅਤੇ ਲੰਗਰ ਦੀ ਸੇਵਾ ਤਨ, ਮਨ ਅਤੇ ਧਨ ਦਾ ਉਪਦੇਸ਼ ਕਰਦੇ ਹੋਏ ਕਿਹਾ:

*'ਜੋ ਵੰਡ ਖਾਵਣ ਵਾਲੇ ਹੈਨ ਉਨ੍ਹਾਂ ਦਾ ਏਥੇ ਭੀ ਧਨ ਵਧਦਾ ਹੈ॥ ਅਗੇ ਭੀ ਉਨਾ ਨੂ ਅਨੇਕ ਫਲ ਪ੍ਰਾਪਤਿ ਹੁੰਦੇ ਹੈਨ॥... ਸਿਖਾਂ ਦੇ ਮੈਲੇ ਬਸਤ੍ਰ ਧੋਵਣੈ॥ ਪਾਟੈ ਸੀ ਦੇਵਣੈ॥ ਤੁਸੀ ਭੀ ਓਜਲੇ ਹੋਵੋਗੇ॥ ਤੇ ਤੁਸਾਡਾ ਗੁਰੂ ਨਾਲ ਗੰਢ ਹੋਵੇਗਾ॥ ਸਿਖ ਤੁਸਾਡੇ ਰਿਦੇ ਦੀ ਮੈਲ ਧੋਵਣਗੇ॥ '*[੧੫]

ਗੁਰਬਾਣੀ ਵਿਚ ਪਦਾਰਥਿਕ ਵਸਤਾਂ ਨਾਲ ਜੋੜ ਕੇ ਕੀਤੇ ਗਏ ਦਾਨ ਨੂੰ ਦਾਨ ਦਾ ਇਕ ਮਹੱਤਵਪੂਰਨ ਰੂਪ ਮੰਨਿਆ ਗਿਆ ਹੈ ਜਿਹੜਾ ਮਨ ਦੀ ਸ਼ੁੱਧਤਾ ਅਤੇ ਉੱਚ ਆਚਰਨ ਵਾਲੀ ਸਖ਼ਸ਼ੀਅਤ ਘੜਨ ਵਿਚ ਭੂਮਿਕਾ ਨਿਭਾਉਂਦਾ ਹੈ। ਦਾਨ ਦਾ ਸਰਵ-ਸ੍ਰੇਸ਼ਟ ਰੂਪ ਪਰਮਾਤਮਾ ਦੇ ਨਾਮ-ਦਾਨ ਦੇ ਰੂਪ ਵਿਚ ਦੇਖਿਆ ਜਾਂਦਾ ਹੈ। ਨਾਮ-ਦਾਨ ਸੁਣਨ-ਸੁਣਾਉਣ ਅਤੇ ਜੀਵਨ ਵਿਚ ਧਾਰਨ ਕਰਨ ਨਾਲ ਜੀਵਨ ਦੀ ਦਸ਼ਾ ਅਤੇ ਦਿਸ਼ਾ ਕਿਵੇਂ ਬਦਲ ਜਾਂਦੀ ਹੈ, ਉਸ ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਫੁਰਮਾਇਆ ਹੈ:

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥*

*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥*
*ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥*
*ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥*
*ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥*
*ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥*
*ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥* *(ਪੰਨਾ ੧੩੫)*

ਹਰ ਸਿੱਖ ਨੂੰ ਪਰਮਾਤਮਾ ਅੱਗੇ ਅਰਦਾਸ ਕਰਨ ਅਤੇ ਉਸੇ ਤੋਂ "ਪਾਵਉ ਦਾਨੁ ਢੀਠੁ ਹੋਇ ਮਾਗਉ" ਦੀ ਪ੍ਰੇਰਨਾ ਕੀਤੀ ਗਈ ਹੈ। ਸਿੱਖ ਜੀਵਨ-ਜਾਚ ਵਿਚ ਪਰਮਾਤਮਾ ਨੂੰ ਸ੍ਰਿਸ਼ਟੀ ਦਾ ਕਰਤਾ, ਭਰਤਾ ਅਤੇ ਹਰਤਾ ਮੰਨਦੇ ਹੋਏ ਰੋਜ਼ਾਨਾ ਅਰਦਾਸ ਕਰਦੇ ਸਮੇਂ ਉਸ ਤੋਂ ਜਿਹੜਾ ਦਾਨ ਮੰਗਿਆ ਜਾਂਦਾ ਹੈ, ਉਹ ਇਸ ਤਰ੍ਹਾਂ ਹੈ, 'ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ ਨਾਮ ਦਾਨ।'[੧੬]

***ਹਵਾਲੇ:***

*੧. ਡਾ. ਗੰਡਾ ਸਿੰਘ (ਸੰਪਾ.), ਭਾਈ ਨੰਦ ਲਾਲ ਗ੍ਰੰਥਾਵਲੀ, ਤਨਖ਼ਾਹਨਾਮਾ ੪੯.*
*੨. ਛਾਂਦੋਗਯ ਉਪਨਿਸ਼ਦ, ਅਧਿਆਇ ੫.੧੦.੭.*
*੩. ਅਲ-ਬੈਰੂਨੀ, ਇੰਡੀਆ, ਸਫਾ ੨੩੫.*
*੪. ਜਿਨੇਂਦ੍ਰ ਵਰਨੀ (ਸੰਪਾ.), ਜੈਨੇਂਦ੍ਰ ਸਿਧਾਂਤ ਕੋਸ਼, ਭਾਗ ੨, ਸਫਾ ੪੨੧.*
*੫. ਬਾਈਬਲ, ਬਿਵਸਥਾ ਸਾਰ, ੧੫.੭-੧੧.*
*੬. ਉਹੀ, ਲਿਊਕ, ੧੪.੧੨-੧੪.*
*੭. ਉਹੀ, ਜ਼ਬੂਰਾਂ ਦੀ ਪੋਥੀ, ੧੪੫:੧੬.*
*੮. ਕੁਰਾਨ, ੨.੧੭੭.*
*੯. ਉਹੀ, ੨.੨੭੦.*
*੧੦. ਕੁਰਾਨ, ੨.੨੬੫.*
*੧੧. ਗਿਆਨੀ ਗਿਆਨ ਸਿੰਘ, ਸ੍ਰੀ ਗੁਰ ਪੰਥ ਪ੍ਰਕਾਸ਼, ਉੱਤਰਾਰਧ, ੬੦. ੧੫੨.*
*੧੨. ਮਨੂੰ ਸਿਮ੍ਰਿਤੀ, ਅਧਿਆਇ ੪. ੨੨੭-੨੩੫.*
*੧੩. ਕੁਰਾਨ, ੨.੨੭੩.*
*੧੪. ਡਾ. ਗੰਡਾ ਸਿੰਘ (ਸੰਪਾ.), ਭਾਈ ਨੰਦ ਲਾਲ ਗ੍ਰੰਥਾਵਲੀ, ਤਨਖ਼ਾਹਨਾਮਾ ੨੪.*
*੧੫. ਸ. ਤਰਲੋਚਨ ਸਿੰਘ (ਬੇਦੀ) (ਸੰਪਾ.), ਸਿੱਖਾਂ ਦੀ ਭਗਤਮਾਲਾ, ਪਉੜੀ ੧੬, ਸਫਾ ੮੪.*
*੧੬. ਸਿੱਖ ਰਹਿਤ ਮਰਯਾਦਾ, ਸਫਾ ੧੧.*

■

# ਸਿੱਖੀ

*-ਸ. ਮਾਨ ਸਿੰਘ ਝੌਰ**

ਸਿੱਖ ਸ਼ਬਦ ਆਪਣੇ ਅੰਦਰ ਇਕ ਖਾਸ ਮਹਾਨਤਾ ਰੱਖਦਾ ਹੈ। ਵੈਸੇ ਵੀ ਬੜਾ ਪਿਆਰਾ ਸ਼ਬਦ ਹੈ। ਮਹਾਨਤਾ ਤਾਂ ਇਹ ਹੈ ਕਿ ਜਨਮ ਤੋਂ ਲੈ ਕੇ ਮਰਨ ਤਕ ਸਿੱਖੀ ਜਾਓ, ਭਾਵੇਂ ਕਿਨਾਂ ਕੁਝ ਸਿੱਖ ਲਓ, ਪਰ ਫਿਰ ਵੀ ਅਜੇ ਸਿੱਖਣਾ ਬਾਕੀ ਰਹਿ ਜਾਂਦਾ ਹੈ। ਖਾਸ ਕਰਕੇ ਜੋ ਗੁਰੂ ਦੀ ਸਿੱਖੀ ਹੈ, ਇਹ ਤਾਂ ਸਿੱਖਣੀ ਬਹੁਤ ਹੀ ਕਠਿਨ ਤੇ ਮੁਸ਼ਕਲ ਹੈ। ਇਸ ਨੂੰ ਸਿੱਖਦਾ-ਸਿੱਖਦਾ ਸਿੱਖ ਤੋਂ ਭਾਵੇ ਗੁਰੂ ਬਣ ਜਾਏ; ਪਰ ਸਿੱਖੀ ਸਿੱਖਣੀ ਅਜੇ ਬਾਕੀ ਰਹਿ ਜਾਂਦੀ ਹੈ। ਭਾਈ ਲਹਿਣਾ ਜੀ ਸਿੱਖੀ ਨੂੰ ਸਿੱਖਦੇ-ਸਿੱਖਦੇ ਗੁਰੂ ਬਣ ਗਏ, ਪਰ ਸਿੱਖੀ ਦੀ ਸਿਕ ਫੇਰ ਵੀ ਜਿਉਂ ਦੀ ਤਿਉਂ ਬਣੀ ਹੀ ਰਹੀ। ਭਾਈ ਅਮਰੂ ਜੀ, ਸਿੱਖੀ ਦੀ ਘਾਲਣਾ ਘਾਲਦੇ-ਘਾਲਦੇ ਸ੍ਰੀ ਗੁਰੂ ਅਮਰਦਾਸ ਜੀ ਤਾਂ ਜ਼ਰੂਰ ਬਣ ਗਏ, ਪਰ ਸਿੱਖੀ ਉਨ੍ਹਾਂ ਨੂੰ ਅਜੇ ਵੀ ਕਿਤੇ ਅਗੇਰੇ ਹੀ ਦਿਸੀ। ਸਿੱਖੀ ਦੀ ਕਾਰ ਕਰਦੇ ਹੋਏ ਭਾਈ ਜੇਠਾ ਜੀ, ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਤਾਂ ਭਾਵੇਂ ਬਣ ਗਏ, ਪਰ ਸਿੱਖੀ ਉਨ੍ਹਾਂ ਨੂੰ ਹੋਰ ਵੀ ਕਿਤੇ ਉਚੇਰੀ ਭਾਸੀ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸਿੱਖੀ ਦੀ ਬੜੀ ਕਠਿਨ ਤਪੱਸਿਆ ਕੀਤੀ ਹੈ। ਤਵੀਆਂ 'ਤੇ ਬਹਿਣਾ, ਸੜਦੇ-ਬਲਦੇ ਰੇਤੇ ਦਾ ਸਿਰ 'ਤੇ ਸਹਿਣਾ, ਖੌਲਦੇ ਹੋਏ ਦੇਗ ਦੇ ਪਾਣੀ 'ਚ ਉਬਲ ਜਾਣਾ ਤੇ ਜ਼ਾਲਮਾਂ ਦੇ ਹੱਥੋਂ ਰਾਵੀ ਦੇ ਪਾਣੀ 'ਚ ਗੋਤੇ ਖਾ-ਖਾ ਕੇ ਸ਼ਹੀਦ ਹੋ ਜਾਣਾ, ਇਹ ਅਤਿਅੰਤ ਉੱਚੀ ਘਾਲਣਾ ਹੈ। ਪਰ ਇਹ ਕੁਝ ਕਰ ਕੇ ਵੀ ਹਜ਼ੂਰ ਨੂੰ ਇਉਂ ਭਾਸਿਆ ਕਿ ਸਿੱਖੀ ਅਜੇ ਵੀ ਕਿਤੇ ਦੂਰ ਹੈ। ਜਦੋਂ ਕਦੇ ਸਿੱਖੀ ਦੀ ਉੱਚ-ਅਵਸਥਾ ਵੱਲ ਆਪ ਦਾ ਧਿਆਨ ਗਿਆ ਹੈ, ਆਪ ਦੇ ਮੂੰਹੋਂ ਬਦੋਬਦੀ ਨਿਕਲ ਗਿਆ ਹੈ:

*ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ॥*
*ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥ (ਪੰਨਾ ੧੪੨੪)*

ਜਿਸ ਗੁਰੂ ਦੀ ਚਰਨ-ਧੂੜ ਨੂੰ ਜਹਾਂਗੀਰ ਵੀ ਲੋਚਦਾ ਹੋਵੇ, ਜਿਸ ਗੁਰੂ ਦੀ ਚਰਨ ਰਜ/ਧੂੜ ਨੂੰ ਸਾਈਂ ਮੀਆਂ ਮੀਰ ਜੀ ਮਸਤਕ 'ਤੇ ਲਾਉਂਦੇ ਰਹੇ ਹੋਣ,ਜਿਸ ਗੁਰੂ ਦੇ ਕਦਮਾਂ ਦੀ ਖ਼ਾਕ ਨੂੰ ਚਾਰ-ਚੁਫੇਰੇ ਦੇ ਸਿੱਖ ਜੀਵਨਦਾਤੀ ਸਮਝਦੇ ਹੋਣ, ਜੇ ਉਹ ਗੁਰੂ ਇਹ ਗੱਲ ਆਖੇ ਕਿ:

*ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ॥ (ਪੰਨਾ ੧੪੨੪)*

ਤਾਂ ਸਮਝਣਾ ਚਾਹੀਦਾ ਏ ਕਿ ਸਿੱਖੀ ਅਜੇ ਕਿਤੇ ਅੱਗੇ ਹੈ ਤੇ ਬਹੁਤ ਉੱਚੀ ਹੈ।

ਅਸੀਂ ਆਮ ਕਰਕੇ ਸਿੱਖੀ ਨੂੰ ਸੌਖੀ ਸਮਝਦੇ ਆਏ ਹਾਂ ਤੇ ਸਮਝ ਰਹੇ ਹਾਂ, ਪਰ ਹੈ ਇਹ ਭੁੱਲ। ਜਿਸ ਹਾਲਤ ਵਿਚ ਗੁਰੂ ਇਹ ਕਹੇ ਕਿ:

*ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥...*
*ਇਹੁ ਮਨੁ ਤੈ ਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ ॥* (ਪੰਨਾ ੭੬੩)

ਤਾਂ ਸਮਝ ਲੈਣਾ ਚਾਹੀਦਾ ਹੈ ਕਿ ਸਿੱਖੀ ਕੋਈ ਬੜੀ ਪਵਿੱਤਰ ਤੇ ਉੱਤਮ ਅਤੇ ਅਤੀ ਪਿਆਰੀ ਵਸਤੂ ਹੈ; ਇਹ ਕੋਈ ਖੇਡ ਤੇ ਦਿਲ-ਪਰਚਾਵਾ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਂ ਪਵਿੱਤਰ ਤੇ ਕਲਿਆਣ ਦਾਤੀ ਬਾਣੀ ਦੇ ਪਾਠ ਤੋਂ ਸੁਖੈਨ ਹੀ ਸਮਝ ਆ ਜਾਂਦੀ ਹੈ ਕਿ ਸਿੱਖੀ ਕਿੰਨੀ ਕੁ ਉੱਚੀ ਸੁੱਚੀ ਚੀਜ਼ ਹੈ। ਇਕ ਸ਼ਬਦ ’ਚ ਹਜ਼ੂਰ ਨੇ ਸੰਤਾਂ, ਭਗਤਾਂ, ਗੁਣੀਆਂ ਤੇ ਸਿੱਖਾਂ ਦਾ ਜ਼ਿਕਰ ਕਰਦਿਆਂ ਉਨ੍ਹਾਂ ਨੂੰ ਦਰਜੇ ਦਿੱਤੇ ਹਨ। ਪਰ ਉਨ੍ਹਾਂ ਸਾਰਿਆਂ ’ਚੋਂ ਉੱਚਾ ਦਰਜਾ ਸਿੱਖ ਨੂੰ ਦਿੱਤਾ ਹੈ। ਸਿੱਖੀ ਦੀ ਸ਼ਾਨ ਸਭ ਤੋਂ ਨਿਰਾਲੀ ਤੇ ਅਨੋਖੀ ਦੱਸੀ ਏ। ਸਿੱਖੀ ਕਮਾਉਣ ਵਾਲੇ ਸਿੱਖ ਨੂੰ ਉੱਚੇ ਅਸਮਾਨਾਂ ’ਤੇ ਉਡਾਰੀਆਂ ਮਾਰਦਾ ਦਰਸਾਇਆ ਹੈ। ਜੈਸਾ ਕਿ ਆਪ ਫੁਰਮਾਉਂਦੇ ਹਨ:

*ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜੋ ਸਤਿਗੁਰ ਚਰਣੀ ਜਾਇ ਪਇਆ॥*
*ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ॥*
*ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਸੁ ਹਰਿ ਨਾਮਿ ਸੁਣਿਐ ਮਨਿ ਅਨਦੁ ਭਇਆ॥*
*ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ॥*
*ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ ॥*
(ਪੰਨਾ ੫੯੩)

ਸਤਿਗੁਰੂ ਸੱਚਾ ਪਾਤਸ਼ਾਹ ਜੋਤ ਸਰੂਪ ਹੁੰਦਾ ਹੋਇਆ ਜੇ ਆਪਣੇ ਮੁਖਾਰਬਿੰਦ ’ਚੋਂ ਇਹ ਗੱਲ ਆਖੇ ਕਿ ਸਿੱਖਾਂ ਦੇ ਭਾਗ ਸਭ ਤੋਂ ਉੱਚੇ ਹਨ ਤਾਂ ਮੰਨਣਾ ਪੈਂਦਾ ਹੈ ਕਿ ਸਿੱਖੀ ਕੋਈ ਅਮੋਲਕ ਵਸਤੂ ਹੈ। ਉੱਚੇ ਮੰਡਲਾਂ ਦੀ ਵਸਨੀਕੀ ਤੇ ਅਲੌਕਿਕ ਵਲਵਲਿਆਂ ਦੀ ਨਿਰਾਲੀ ਤਸਵੀਰ ਹੈ। ਕਈ ਅਨਜਾਣ ਸੱਜਣ ਸਿੱਖ ਨੂੰ ਇਕ ਨਿੱਕੀ ਜਿਹੀ ਵਲਗਣ ’ਚ ਵਲ ਕੇ ਇਸ ਦੀ ਮਹਾਨਤਾ ਨੂੰ ਘਟਾ ਦਿੰਦੇ ਹਨ, ਨਾਲ-ਨਾਲ ਸਿੱਖ ਗੁਰੂ ਸਾਹਿਬਾਨ ਦੇ ਵਿਸ਼ਾਲ ਜੀਵਨ ਨੂੰ ਲਕੀਰ ਦੇ ਫ਼ਕੀਰ ਬਣਾ ਕੇ ਥੋੜ੍ਹੇ ਜਿਹੇ ਥਾਂ ’ਚ ਲੈ ਆਉਂਦੇ ਹਨ। ਇਸ ਦਾ ਕਾਰਨ ਇਹ ਹੈ ਕਿ ਅਸਾਂ ਸਿੱਖੀ ਨੂੰ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ। ਸਿੱਖੀ ਇਕ ਅਥਾਹ ਸਾਗਰ ਹੈ ਜੋ ਸਭ ਲਈ ਸਮਾਨ ਹੈ, ਸਿੱਖੀ ਇਕ ਐਸਾ ਚਾਨਣ-ਮੁਨਾਰਾ ਹੈ ਜੋ ਸਭ ਨੂੰ ਰੋਸ਼ਨੀ ਦਿੰਦਾ ਹੈ। ਸਿੱਖੀ ਦੇ ਚੰਦ ਦੀਆਂ ਸੀਤਲ ਕਿਰਨਾਂ ਮਨੁੱਖ ਮਾਤਰ ਨੂੰ ਠੰਢਕ ਦਿੰਦੀਆਂ ਹਨ। ਸਿੱਖੀ ’ਚੋਂ ਤਲਖ਼ੀ ਤੇ ਤੁਰਸ਼ੀ ਨਿਕਲੇ, ਇਹ ਗੱਲ ਸਮਝ ਤੋਂ ਪਰੇ ਹੈ। ਸਿੱਖੀ ਬਾਰੇ

ਭਾਈ ਗੁਰਦਾਸ ਜੀ ਦੇ ਸ਼ੁਭ ਵਿਚਾਰ ਇਸ ਪ੍ਰਕਾਰ ਹਨ ਕਿ:

*ਗੁਰਸਿਖੀ ਦਾ ਸਿਖਣਾ ਨਾਦੁ ਨ ਵੇਦ ਨ ਆਖਿ ਵਖਾਣੈ।*
*ਗੁਰਸਿਖੀ ਦਾ ਲਿਖਣਾ ਲਖ ਨ ਚਿਤ੍ਰ ਗੁਪਤਿ ਲਿਖਿ ਜਾਣੈ।*
*ਗੁਰਸਿਖੀ ਦਾ ਸਿਮਰਣੋਂ, ਸੇਖ ਅਸੰਖ ਨ ਰੇਖ ਸਿਵਾਣੈ।*
*ਗੁਰਸਿਖੀ ਦਾ ਵਰਤਮਾਨੁ, ਵੀਹ ਇਕੀਹ ਉਲੰਘਿ ਪਛਾਣੈ।*
*ਗੁਰਸਿਖੀ ਦਾ ਬੁਝਣਾ ਗਿਆਨ ਧਿਆਨ ਅੰਦਰਿ ਕਿਵ ਆਣੈ।*
*ਗੁਰ ਪਰਸਾਦੀ ਸਾਧਸੰਗਿ ਸੁਰਤਿ ਹੋਇ ਮਾਣੁ ਨਿਮਾਣੈ।*
*ਭਾਇ ਭਗਤਿ ਵਿਰਲਾ ਰੰਗੁ ਮਾਣੈ॥੩॥* (ਵਾਰ ੨੮:੩)

ਗੁਰਸਿੱਖੀ ਦਾ 'ਸਿੱਖਣਾ'; ਸਾਧਨ ਸ਼ਬਦ ਨਾਲ ਕਥਨ ਨਹੀਂ ਕੀਤਾ ਜਾ ਸਕਦਾ ਤੇ ਵੇਦਾਂ ਦੇ ਰਾਹੀਂ ਇਸ ਦਾ ਵਿਚਾਰ ਨਹੀਂ ਹੋ ਸਕਦਾ।

ਜੇ ਕੋਈ ਆਖੇ ਕਿ ਮੈਂ ਗੁਰਸਿੱਖੀ ਨੂੰ ਲਿਖਤ ਵਿਚ ਲੈ ਆਵਾਂ, ਤਾਂ ਮਨੁੱਖ ਤਾਂ ਕੀ ਲੱਖਾਂ ਹੀ ਚਿਤ੍ਰ-ਗੁਪਤ ਲਿਖਤ 'ਚ ਨਹੀਂ ਲਿਆ ਸਕਦੇ।

ਗੁਰਸਿੱਖੀ ਦੇ ਸਿਮਰਨ ਦੀ ਜੋ 'ਰੇਖ' ਹੱਦ ਹੈ, ਉਸ ਨੂੰ ਅਸੰਖਾਂ ਸ਼ੇਸ਼ਨਾਗ ਵੀ ਨਹੀਂ ਪਛਾਣ ਸਕਦੇ, ਭਾਵੇਂ ਉਨ੍ਹਾਂ ਦੇ ਮੂੰਹ 'ਚ ਕਈ ਹਜ਼ਾਰ ਜੀਭਾਂ ਕਿਉਂ ਨਾ ਹੋਣ। ਗੁਰਸਿੱਖੀ ਦਾ ਜੋ 'ਵਰਤਮਾਨ' ਵਰਤਾਰਾ ਹੈ ਉਹ ਵੀਹਾਂ ਇੱਕੀਆਂ, ਭਾਵ ਮੇਰ ਤੇਰ ਤੋਂ ਉੱਚਿਆਂ ਹੋ ਕੇ ਹੀ ਜਾਣਿਆ ਜਾਂਦਾ ਹੈ।

ਗੁਰਸਿੱਖੀ ਨੂੰ ਸਮਝਣਾ ਗਿਆਨ-ਧਿਆਨ ਦੇ ਅੰਦਰ ਕਿਸ ਤਰ੍ਹਾਂ ਆ ਸਕਦਾ ਹੈ, ਭਾਵ ਨਹੀਂ ਆ ਸਕਦਾ।

ਜੋ ਗੁਰੂ ਦੀ ਮਿਹਰ ਨਾਲ ਸਾਧ-ਸੰਗਤ 'ਚ ਪੁੱਜ ਕੇ, ਸ਼ਬਦ ਦੀ ਸਰੋਤ ਦੁਆਰਾ ਮਾਣ ਤੋਂ ਨਿਰਮਾਣ ਹੋ ਗਿਆ ਹੈ। ਐਸਾ ਕੋਈ ਵਿਰਲਾ ਹੀ ਪ੍ਰੇਮਾ-ਭਗਤੀ ਕਰ ਕੇ ਸਿੱਖੀ ਦਾ ਰੰਗ ਮਾਣਦਾ ਹੈ:

*ਗੁਰਸਿਖੀ ਦਾ ਸਿਖਣਾ ਸ਼ਬਦਿ ਸੁਰਤਿ ਸਤਿਸੰਗਤਿ ਸਿਖੈ।*
*ਗੁਰਸਿਖੀ ਦਾ ਲਿਖਣਾ ਗੁਰਬਾਣੀ ਸੁਣਿ ਸਮਝੈ ਲਿਖੈ।*
*ਗੁਰਸਿਖੀ ਦਾ ਸਿਮਰਣੋ ਸਤਿਗੁਰੁ ਮੰਤੁ ਕੋਲੂ ਰਸੁ ਇਖੈ।*
*ਗੁਰਸਿਖੀ ਦਾ ਵਰਤਮਾਨੁ, ਚੰਦਨ ਵਾਸੁ ਨਿਵਾਸੁ ਬਰਿਖੈ।*
*ਗੁਰਸਿਖੀ ਦਾ ਬੁਝਣਾ ਬੁਝਿ ਅਬੁਝਿ ਹੋਵੈ ਲੈ ਭਿਖੈ।*
*ਸਾਧਸੰਗਤਿ ਗੁਰ ਸਬਦੁ ਸੁਣਿ ਨਾਮੁ ਦਾਨੁ ਇਸਨਾਨੁ ਸਰਿਖੈ।*
*ਵਰਤਮਾਨੁ ਲੰਘਿ ਭੂਰ ਭਵਿਖੈ॥੫॥* (ਵਾਰ ੨੮:੫)

ਗੁਰਸਿੱਖੀ ਦਾ ਸਿੱਖਣਾ ਇਹ ਹੈ ਕਿ ਸਾਧ-ਸੰਗਤ ਵਿਚ ਆ ਕੇ ਸੁਰਤ ਨੂੰ ਸ਼ਬਦ ਨਾਲ ਜੋੜਨਾ ਸਿੱਖੇ, ਗੁਰਸਿੱਖੀ ਦਾ ਜੇ ਕੋਈ ਲਿਖਣਾ ਹੈ ਤਾਂ ਇਹ ਹੈ ਕਿ ਸਾਧ-ਸੰਗਤ

'ਚ ਆ ਕੇ ਗੁਰਬਾਣੀ ਨੂੰ ਸਤਿਗੁਰੂ ਦੇ ਸਿੱਖਿਆ-ਰੂਪ ਵੇਲਣੇ 'ਚੋਂ ਗੰਨੇ ਵਾਂਗ ਪੀੜਿਆ ਜਾ ਕੇ ਸੱਚਾ ਸ਼ਾਂਤੀ ਰੂਪ ਰਸ ਬਣ ਜਾਏ।

ਗੁਰਸਿੱਖੀ ਦਾ ਵਰਤਾਵਾ ਇਹ ਹੈ ਕਿ ਜਿਸ ਤਰ੍ਹਾਂ ਚੰਦਨ ਦੀ ਵਾਸ਼ਨਾ ਸਾਰਿਆਂ 'ਚ ਨਿਵਾਸ ਕਰ ਜਾਂਦੀ ਹੈ, ਇਸ ਤਰ੍ਹਾਂ ਸਾਰਿਆਂ 'ਚ ਇਕ ਨਿਰੰਕਾਰ ਨੂੰ ਰਮਿਆ ਹੋਇਆ ਜਾਣ ਕੇ ਸਭ ਨਾਲ ਪ੍ਰੇਮ ਕਰੇ।

ਗੁਰਸਿੱਖੀ ਦਾ ਸਮਝਣਾ ਇਹ ਹੈ ਕਿ ਸਮਝ ਵਾਲੀ ਬੁੱਧੀ ਦੀ ਭੀਖ ਪ੍ਰਾਪਤ ਕਰ ਕੇ ਵੀ, ਬੇਸਮਝ ਜਿਹਾ ਬਣਿਆ ਰਹੇ। ਸਾਧ-ਸੰਗਤ 'ਚੋਂ ਗੁਰੂ ਸੱਚੇ ਪਾਤਸ਼ਾਹ ਦਾ ਉਪਦੇਸ਼ ਸੁਣ ਕੇ ਨਾਮ ਜਪੇ, ਦਾਨ ਦਏ ਤੇ ਇਸ਼ਨਾਨ ਕਰ ਕੇ ਸ਼ੁਧ ਪਵਿੱਤਰ ਰਹੇ। ਇਸ ਤਰ੍ਹਾਂ ਕਰਨ ਨਾਲ ਭੂਤ, ਭਵਿੱਖ ਤੇ ਵਰਤਮਾਨ 'ਚੋਂ ਪਾਰ ਹੋਇਆ ਜਾ ਸਕਦਾ ਹੈ:

*ਗੁਰਸਿਖੀ ਦਾ ਬੋਲਣਾ ਹੁਇ ਮਿਠ ਬੋਲਾ ਲਿਖੈ ਨ ਲੇਖੈ।*
*ਗੁਰਸਿਖੀ ਦਾ ਚਲਣਾ ਚਲੈ ਭੈ ਵਿਚਿ ਲੀਤੇ ਭੇਖੈ।*
*ਗੁਰਸਿਖੀ ਦਾ ਰਾਹੁ ਏਹੁ ਗੁਰਮੁਖਿ ਚਾਲ ਚਲੈ ਸੋ ਦੇਖੈ।*
*ਘਾਲਿ ਖਾਇ ਸੇਵਾ ਕਰੈ ਗੁਰ ਉਪਦੇਸ ਅਵੇਸੁ ਵਿਸੇਖੈ।*
*ਆਪੁ ਗਣਾਇ ਨ ਅਪੜੈ ਆਪੁ ਗਵਾਏ ਰੂਪ ਨ ਰੇਖੈ।*
*ਮੁਰਦੇ ਵਾਂਗੁ ਮੁਰੀਦ ਹੋਇ ਗੁਰ ਗੋਰੀ ਵੜਿ ਅਲਖ ਅਲੇਖੈ।*
*ਅੰਤੁ ਨ ਮੰਤੁ ਨ ਸੇਖ ਸਰੇਖੈ॥੬॥* *(ਵਾਰ ੨੮:੬)*

ਗੁਰਸਿੱਖੀ ਵਿਚ ਬੋਲਣ ਦੀ ਮਰਯਾਦਾ ਇਹ ਹੈ ਕਿ ਮਿੱਠਾ ਬੋਲੇ ਅਤੇ ਮਿੱਠਾ ਬੋਲ ਕੇ ਲੇਖੇ ਵਿਚ ਨਾ ਲਿਖੇ ਕਿ ਮੈਂ ਮਿੱਠਬੋਲਾ ਹਾਂ।

ਗੁਰਸਿੱਖੀ ਦੀ ਚਾਲ ਇਹ ਹੈ ਕਿ ਗੁਰਸਿੱਖੀ ਦਾ ਭੇਖ ਲੈ ਕੇ, ਭਾਵ ਗੁਰਸਿੱਖੀ ਧਾਰਨ ਕਰ ਕੇ ਵਾਹਿਗੁਰੂ ਦੇ ਭੈ ਵਿਚ ਚੱਲੇ।

ਗੁਰਸਿੱਖੀ ਦਾ ਰਸਤਾ ਇਹ ਹੈ ਕਿ ਜਿਸ ਰਸਤੇ ਗੁਰਮੁਖ ਚੱਲਦੇ ਹੋਣ, ਉਨ੍ਹਾਂ ਵੱਲ ਦੇਖ ਕੇ ਉਸੇ ਰਾਹ 'ਤੇ ਚੱਲੇ।

ਗੁਰਸਿੱਖੀ ਲਈ ਅਤੀ ਜ਼ਰੂਰੀ ਹੈ ਕਿ ਦਸਾਂ ਨਹੁੰਆਂ ਦੀ ਕਮਾਈ ਕਰ ਕੇ ਖਾਵੇ, ਸੇਵਾ ਕਰੇ ਅਤੇ ਗੁਰੂ ਦੇ ਉਪਦੇਸ਼ ਵਿਚ ਵਿਸ਼ੇਸ਼ ਕਰਕੇ ਪ੍ਰਵੇਸ਼ ਕਰੇ।

ਗੁਰਸਿੱਖੀ ਲਈ ਇਹ ਸਮਝਣਾ ਅਤੀ ਜ਼ਰੂਰੀ ਹੈ ਕਿ ਆਪਣੇ ਆਪ ਨੂੰ ਗਿਣਾਇਆਂ ਮੰਜ਼ਲ 'ਤੇ ਨਹੀਂ ਅੱਪੜੀਦਾ, ਸਗੋਂ ਆਪੇ ਨੂੰ ਗੁਆ ਦਏ ਤੇ ਰੂਪ ਰੇਖ ਵਿਚ ਨਾ ਫਸਿਆ ਰਹੇ।

ਗੁਰਸਿੱਖ ਲਈ ਲਾਜ਼ਮੀ ਹੈ ਕਿ ਉਹ ਮੁਰੀਦ ਬਣੇ, ਪਰ ਮੁਰਦੇ ਵਰਗਾ। ਗੁਰੂ-ਰੂਪ ਕਬਰ 'ਚ ਪੈ ਕੇ ਅਲਖ ਤੇ ਅਲੇਖ ਹੋ ਜਾਏ।

ਕਿਉਂਕਿ ਵਾਹਿਗੁਰੂ ਦੇ ਅੰਤ ਦਾ ਅੰਤ ਸ਼ੇਸ਼ਨਾਗ ਵਰਗੇ ਵੀ ਨਹੀਂ ਪਾ ਸਕਦੇ।

*ਗੁਰਸਿਖੀ ਦਾ ਸਿਖਣਾ, ਗੁਰੁ ਸਿਖ ਸਿਖਣ ਬਜਰੁ ਭਾਰਾ।*
*ਗੁਰਸਿਖੀ ਦਾ ਲਿਖਣਾ ਲੇਖੁ ਅਲੇਖੁ ਨ ਲਿਖਣਹਾਰਾ।*
*ਗੁਰਸਿਖੀ ਦਾ ਤੋਲਣਾ ਤੁਲਿ ਨ ਤੋਲਿ ਤੁਲੈ ਤੁਲਧਾਰਾ।*
*ਗੁਰਸਿਖੀ ਦਾ ਦੇਖਣਾ ਗੁਰਮੁਖਿ ਸਾਧਸੰਗਤਿ ਗੁਰਦੁਆਰਾ।*
*ਗੁਰਸਿਖੀ ਦਾ ਚਖਣਾ, ਸਾਧਸੰਗਤਿ ਗੁਰ ਸਬਦੁ ਵਿਚਾਰਾ।*
*ਗੁਰਸਿਖੀ ਦਾ ਸਮਝਣਾ ਜੋਤੀ ਜੋਤਿ ਜਗਾਵਣਹਾਰਾ।*
*ਗੁਰਮੁਖਿ ਸੁਖ ਫਲੁ ਪਿਰਮੁ ਪਿਆਰਾ ॥੭॥* *(ਵਾਰ ੨੮:੭)*

ਗੁਰਸਿੱਖੀ ਦਾ ਸਿੱਖਣਾ ਚੂੰਕਿ ਬਜਰ ਵਾਂਗ ਭਾਰਾ ਭਾਵ ਔਖਾ ਹੈ; ਇਸ ਕਰਕੇ ਇਸ ਨੂੰ ਗੁਰੂ ਦੇ ਸਿੱਖ ਹੀ ਸਿੱਖ ਸਕਦੇ ਹਨ।

ਗੁਰਸਿੱਖੀ ਲੇਖ ਅਲੇਖ ਹੈ, ਭਾਵ ਲਿਖਣ ਤੋਂ ਪਰੇ ਹੈ, ਜੋ ਕਿ ਲਿਖਣ 'ਚ ਨਹੀਂ ਆ ਸਕਦੀ ਤੇ ਨਾ ਹੀ ਕੋਈ ਇਸ ਨੂੰ ਲਿਖਣ ਵਾਲਾ ਹੈ।

ਗੁਰਸਿੱਖੀ ਨੂੰ ਤੋਲਣਾ ਚਾਹੀਏ ਤਾਂ ਤੋਲਿਆ ਨਹੀਂ ਜਾ ਸਕਦਾ, ਕਿਉਂਕਿ ਇਸ ਦੇ ਤੋਲਣ ਲਈ ਨਾ ਕੋਈ ਤੱਕੜੀ ਏ, ਨਾ ਵੱਟਾ ਏ; ਇਸ ਕਰ ਕੇ ਸਿੱਖੀ ਤੋਲੀ ਨਹੀਂ ਜਾ ਸਕਦੀ। ਜੇ ਗੁਰਸਿੱਖੀ ਨੂੰ ਦੇਖਣਾ ਚਾਹੇ, ਤਾਂ ਗੁਰਮੁਖ ਬਣ ਕੇ ਸਾਧ-ਸੰਗਤ ਕਰੇ ਤੇ ਗੁਰੂ ਦੀ ਕਿਰਪਾ ਦਾ ਪਾਤਰ ਬਣ ਕੇ ਗੁਰੂ ਦੇ ਰਾਹੀਂ ਦੇਖੇ।

ਜੇ ਗੁਰਸਿੱਖੀ ਦਾ ਰਸ ਚੱਖਣਾ ਚਾਹੇ, ਤਾਂ ਸਾਧ-ਸੰਗਤ 'ਚ ਜਾ ਕੇ ਪ੍ਰੇਮ ਨਾਲ ਗੁਰੂ ਦੇ ਸ਼ਬਦ ਨੂੰ ਵਿਚਾਰੇ।

ਗੁਰਸਿੱਖੀ ਦਾ ਸਮਝ ਲੈਣਾ, 'ਜੋਤੀ' ਵਾਹਿਗੁਰੂ ਦੀ ਜੋਤ ਨੂੰ ਜਗਾਉਣ ਵਾਲਾ ਸ੍ਰੇਸ਼ਟ ਸਾਧਨ ਹੈ। ਗੁਰਸਿੱਖਾਂ ਨੂੰ 'ਪਿਰਮ' ਪਤੀ ਦਾ ਸੁਖ ਫਲ ਹੀ ਪਿਆਰਾ ਹੈ।

*ਗੁਰਸਿਖੀ ਦਾ ਰੂਪ ਦੇਖਿ ਇਕਸ ਬਾਝੁ ਨ ਹੋਰਸੁ ਦੇਖੈ।*
*ਗੁਰਸਿਖੀ ਦਾ ਚਖਣਾ ਲਖ ਅੰਮ੍ਰਿਤ ਫਲ ਫਿਕੈ ਲੇਖੈ।*
*ਗੁਰਸਿਖੀ ਦਾ ਨਾਦੁ ਸੁਣਿ, ਲਖ ਅਨਹਦ ਵਿਸਮਾਦ ਅਲੇਖੈ।*
*ਗੁਰਸਿਖੀ ਦਾ ਪਰਸਣਾ ਠੰਢਾ ਤਤਾ ਭੇਖ ਅਭੇਖੈ।*
*ਗੁਰਸਿਖੀ ਦਾ ਵਾਸੁ ਲੈ ਹੁਇ ਦੁਰਗੰਧ ਸੁਗੰਧ ਸਰੇਖੈ।*
*ਅਲਿਪ ਰਹੈ ਗੁਰ ਸਬਦਿ ਵਿਸੇਖੈ ॥੮॥* *(ਵਾਰ ੨੮:੮)*

ਜਿਨ੍ਹਾਂ ਨੇ ਗੁਰਸਿੱਖੀ ਦਾ ਰੂਪ ਦੇਖਿਆ, ਉਹ ਇਕ ਵਾਹਿਗੁਰੂ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਦੇਖਦੇ। ਜਿਨ੍ਹਾਂ ਨੇ ਗੁਰਸਿੱਖੀ ਦੇ ਮਿੱਠੇ ਰਸ ਨੂੰ ਚਖਿਆ ਹੈ, ਉਨ੍ਹਾਂ ਲਈ ਲੱਖਾਂ ਅੰਮ੍ਰਿਤ ਫਲ ਫਿੱਕੇ ਤੇ ਬੇ-ਰਸੇ ਹਨ।

ਜਿਨ੍ਹਾਂ ਨੇ ਗੁਰਸਿੱਖੀ ਦਾ ਸ਼ਬਦ ਸੁਣਿਆ ਹੈ, ਉਨ੍ਹਾਂ ਨੂੰ ਪਤਾ ਲੱਗ ਗਿਆ ਹੈ ਕਿ ਇਹ ਸ਼ਬਦ ਲੱਖਾਂ ਹੀ ਅਨਹਦ-ਵਾਜਿਆਂ ਤੋਂ ਅਸਚਰਜ ਤੇ ਅਲੇਖ ਹੈ।

ਜਿਨ੍ਹਾਂ ਨੇ ਗੁਰੂ ਦੀ ਸਿੱਖੀ ਪਰਸੀ ਹੈ, ਉਹ ਠੰਢੇ ਤੱਤੇ ਦੇ ਭੇਖ ਤੋਂ ਅਭੇਖ ਹੋ ਗਏ ਹਨ। ਜਿਨ੍ਹਾਂ ਨੇ ਗੁਰਸਿੱਖੀ ਦੀ ਸਰਵੋਤਮ ਵਾਸਨਾ ਲੈ ਲਈ ਹੈ, ਉਨ੍ਹਾਂ ਨੂੰ ਸੁਗੰਧੀ ਤੇ ਦੁਰਗੰਧੀ ਇਕ ਸਮਾਨ ਭਾਸਣ ਲੱਗ ਪਈਆਂ ਹਨ।

ਗੁਰਸਿੱਖੀ ਹੈ- ਸੰਸਾਰ ਵੱਲੋਂ ਮਰ ਕੇ, ਗੁਰਸਿੱਖੀ ਵਿਚ ਜੀਊਣਾ; ਜਿਨ੍ਹਾਂ ਨੇ ਇਉਂ ਕੀਤਾ ਹੈ, ਉਹ ਨਿਮਖ ਨਿਮਖ ਪ੍ਰੇਮਾ-ਭਗਤੀ ਕਰਦੇ ਅਤੇ ਭੈ ਵਿਚ ਰਹਿੰਦੇ ਹਨ। ਵਿਸ਼ੇਸ਼ ਕਰ ਕੇ ਗੁਰੂ ਦੇ ਸ਼ਬਦ ਨਾਲ ਲੱਗ ਕੇ ਸੰਸਾਰ ਵੱਲੋਂ ਅਲੇਪ ਰਹਿੰਦਾ ਹੈ।

*ਗੁਰਮੁਖਿ ਸਚਾ ਪੰਥੁ ਹੈ ਸਿਖੁ ਸਹਜ ਘਰਿ ਜਾਇ ਖਲੋਵੈ।*
*ਗੁਰਮੁਖਿ ਸਚੁ ਰਹਰਾਸਿ ਹੈ ਪੈਰੀਂ ਪੈ ਪਾ ਖਾਕੁ ਜੁ ਹੋਵੇ।*
*ਗੁਰਸਿਖੀ ਦਾ ਨਾਵਣਾ ਗੁਰਮਤਿ ਲੈ ਦੁਰਮਤਿ ਮਲੁ ਧੋਵੈ।*
*ਗੁਰਸਿਖੀ ਦਾ ਪੂਜਣਾ ਗੁਰਸਿਖ ਪੂਜ ਪਿਰਮ ਰਸੁ ਭੋਵੈ...*
*ਗੁਰਸਿਖੀ ਦਾ ਜੀਵਣਾ ਜੀਂਵਦਿਆਂ ਮਰਿ ਹਉਮੈ ਖੋਵੇ।*
*ਸਾਧਸੰਗਤਿ ਗੁਰੁ ਸਬਦ ਵਿਲੋਵੈ॥੯॥* *(ਵਾਰ ੨੮:੯)*

ਗੁਰਸਿੱਖ ਦਾ ਰਸਤਾ ਸੱਚਾ ਹੈ, ਜਿਸ 'ਤੇ ਚੱਲ ਕੇ ਸਿੱਖ ਸੁਖੈਨ ਹੀ ਆਪਣੇ ਰੂਪ ਵਿਚ ਟਿਕ ਜਾਂਦਾ ਹੈ ਤੇ ਅਡੋਲ ਅਵਸਥਾ ਪ੍ਰਾਪਤ ਕਰ ਲੈਂਦਾ ਹੈ।

ਗੁਰਸਿੱਖਾਂ ਦੀ ਰਹਿਤ ਮਰਯਾਦਾ ਸੱਚੀ ਹੈ, ਜੋ ਇਕ ਦੂਜੇ ਦੇ ਪੈਰੀਂ ਪੈ ਕੇ ਪੈਰਾਂ ਦੀ ਖ਼ਾਕ ਹੋ ਜਾਂਦੇ ਹਨ, ਭਾਵ ਨਿਮਰਤਾ ਵਿਚ ਰਹਿੰਦੇ ਹਨ।

ਸਿੱਖ ਦਾ ਸੱਚਾ ਇਸ਼ਨਾਨ ਇਹ ਹੈ ਕਿ ਗੁਰੂ ਦੀ ਮੱਤ ਲੈ ਕੇ ਉਸ 'ਤੇ ਚੱਲ ਕੇ ਖੋਟੀ ਮੱਤ ਦੀ ਮੈਲ ਨੂੰ ਧੋ ਲੈਂਦੇ ਹਨ।

ਸਿੱਖ ਦਾ ਸੱਚਾ ਜੀਵਨ ਇਹ ਹੈ ਕਿ ਜੀਊਂਦੇ ਹੀ ਮਰ ਜਾਏ, ਭਾਵ ਆਪਾ ਭਾਵ ਗੁਆ ਦਏ ਤੇ ਨਿਰਮਾਣ ਹੋ ਕੇ ਜੀਵਨ ਯਾਤਰਾ ਕਰੇ ਤੇ ਸੰਗਤ ਵਿਚ ਜਾ ਕੇ ਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਤੱਤ ਗ੍ਰਹਿਣ ਕਰੇ।

ਭਾਈ ਗੁਰਦਾਸ ਜੀ ਦੇ ਉਪਰਲੇ ਬਚਨਾਂ ਤੋਂ ਸਹਿਜੇ ਹੀ ਪਤਾ ਲੱਗਦਾ ਹੈ ਕਿ ਸਿੱਖੀ ਕੋਈ ਅਮੋਲ ਤੇ ਪਿਆਰੀ ਵਸਤੂ ਹੈ। ਇਹ ਕੋਈ ਅਗੰਮੀ ਪਿਆਰ ਹੁਲਾਰਾ ਹੈ, ਜੋ ਕਿਸੇ ਵਡਭਾਗੇ ਨੂੰ ਪ੍ਰਾਪਤ ਹੁੰਦਾ ਏ। ਇਸੇ ਉਚੇਰੇ ਮੰਡਲ ਦੀ ਗੁੱਝੀ ਪ੍ਰੇਮ ਬੁਝਾਰਤ ਹੈ, ਜਿਸ ਨੂੰ ਕੋਈ ਸੁਘੜ ਹੀ ਸਮਝ ਸਕਦਾ ਏ। ਕੇਸ, ਦਾੜ੍ਹੀ, ਕਛਹਿਰੇ, ਕੜੇ ਦੀ ਰਹਿਤ ਇਸ ਗੱਲ ਦੇ ਸੂਚਕ ਹਨ ਕਿ ਇਹ ਸਿੱਖ ਹੈ ਜਾਂ ਸਿੱਖ ਬਣਨ ਵਾਲੇ ਰਾਹ 'ਤੇ ਤੁਰ ਪਿਆ ਹੈ। ਕੇਵਲ ਕਛਹਿਰੇ, ਕੜੇ 'ਤੇ ਹੀ ਸਿੱਖੀ ਦਾ ਅਖ਼ੀਰ ਨਹੀ ਸਮਝ ਲੈਣਾ ਚਾਹੀਦਾ। ਕੇਸ, ਦਾੜ੍ਹੀ, ਕਛਹਿਰਾ ਤੇ ਕੜਾ ਸਿੱਖੀ ਦੇ ਬਾਹਰਲੇ ਨਿਸ਼ਾਨ ਹਨ, ਜਿਨ੍ਹਾਂ ਤੋਂ ਪਤਾ ਲੱਗ ਸਕੇ ਕਿ ਇਸ ਨੇ ਸਿੱਖੀ ਕਮਾ ਲਈ ਹੈ ਜਾਂ ਕਮਾਉਣ ਲੱਗਾ ਹੈ। ਮੁਕੰਮਲ ਤੇ ਪੂਰਾ ਸਿੱਖ ਉਦੋਂ ਬਣੇਗਾ ਜਦੋਂ ਬਾਹਰਲੀ ਸਿੱਖੀ ਦੇ ਨਾਲ ਨਾਲ

ਅੰਦਰਲੀ ਸਿੱਖੀ ਵਿਚ ਵੀ ਨਿਪੁੰਨ ਤੇ ਭਰਪੂਰ ਹੋਵੇ।

ਸਿੱਖੀ ਤੋਂ ਬਿਨਾਂ ਦਿਖਾਵੇ ਦੀ ਸਿੱਖੀ ਧੋਖਾ ਹੈ। ਇਸ ਲਈ ਪੂਰਨ ਸਿੱਖ ਬਣਨ ਲਈ ਅੰਤਰੀਵ ਸਿੱਖੀ ਦਾ ਸਿੱਖਣਾ ਅਤਿਅੰਤ ਜ਼ਰੂਰੀ ਹੈ ਤਾਂਕਿ ਸਿੱਖ ਸਹੀ ਅਰਥਾਂ ਵਿਚ ਸਿੱਖ ਬਣ ਸਕੇ। ਇਸ ਦਾ ਮਤਲਬ ਇਹ ਵੀ ਨਹੀਂ ਕਿ ਅੰਦਰ ਦੀ ਸਿੱਖੀ ਸਿੱਖਣ ਲਈ ਬਾਹਰ ਦੀ ਸਿੱਖੀ ਦੀ ਲੋੜ ਨਹੀਂ। ਸਗੋਂ ਬਾਹਰਲੀ ਸਿੱਖੀ ਦੀ ਵੀ ਉਨੀ ਹੀ ਲੋੜ ਹੈ, ਜਿੰਨੀ ਕਿ ਅੰਦਰਲੀ ਦੀ, ਕਿਉਂਕਿ ਇਸ ਨੇ ਪ੍ਰਗਟ ਕਰਨਾ ਹੈ ਕਿ ਇਹ ਸਿੱਖ ਹੈ। ਪਰ ਹੁਣ ਸਵਾਲ ਉਠੇਗਾ ਕਿ ਅੰਦਰਲੀ ਸਿੱਖੀ ਕਿਹੜੀ ਹੈ ਜਿਸ ਨੂੰ ਧਾਰਨ ਕੀਤਾ ਤੇ ਕਮਾਇਆ ਜਾਏ। ਇਸ ਸਵਾਲ ਦਾ ਜਵਾਬ ਭਾਈ ਗੁਰਦਾਸ ਜੀ ਨੇ ਇਸ ਪ੍ਰਕਾਰ ਦਿੱਤਾ ਹੈ:

*ਧਰਤੀ ਪੈਰਾਂ ਹੇਠਿ ਹੈ ਧਰਤੀ ਹੇਠਿ ਵਸੰਦਾ ਪਾਣੀ।*
*ਪਾਣੀ ਚਲੈ ਨੀਵਾਣ ਨੋ ਨਿਰਮਲੁ ਸੀਤਲੁ ਸੁਧੁ ਪਰਾਣੀ।*
*ਬਹੁ ਰੰਗੀ ਇਕ ਰੰਗੁ ਹੈ ਸਭਨਾਂ ਅੰਦਰਿ ਇਕੋ ਜਾਣੀ।*
*ਤਤਾ ਹੋਵੈ ਧੁਪ ਵਿਚਿ ਛਾਵੈ ਠੰਢਾ ਵਿਰਤੀ ਹਾਣੀ।*
*ਤਪਦਾ ਪਰਉਪਕਾਰ ਨੋ ਠੰਢੇ ਪਰਉਪਕਾਰ ਵਿਹਾਣੀ।*
*ਅਗਨਿ ਬੁਝਾਏ ਤਪਤਿ ਵਿਚਿ ਠੰਢਾ ਹੋਵੈ ਬਿਲਮੁ ਨ ਆਣੀ।*
*ਗੁਰ ਸਿਖੀ ਦੀ ਏਹੁ ਨੀਸਾਣੀ॥੧੩॥* *(ਵਾਰ ੨੮:੧੩)*

ਧਰਤੀ ਪੈਰਾਂ ਦੇ ਹੇਠਾਂ ਹੈ, ਭਾਵ ਗਰੀਬੀ ਹੈ। ਹਿੰਦੂ, ਮੁਸਲਮਾਨ, ਈਸਾਈ, ਕੋਈ ਵੀ ਹੈ, ਧਰਤੀ ਸਭ ਦੇ ਪੈਰਾਂ ਹੇਠ ਹੈ, ਇੱਥੋਂ ਤਕ ਕਿ ਪੁੰਨੀ-ਪਾਪੀ, ਚੰਗੇ-ਮੰਦੇ ਸ਼ਾਹ-ਕੰਗਾਲ, ਭਾਵੇਂ ਕੋਈ ਵੀ ਕਿਉਂ ਨਾ ਹੋਵੇ, ਧਰਤੀ ਸਭ ਦੇ ਪੈਰਾਂ ਥੱਲੇ ਵੱਸਦੀ ਏ, ਬੜੀ ਨਿਰਮਾਣ ਤੇ ਗਰੀਬ ਹੈ। ਪਰ ਪਾਣੀ ਇਸ ਤੋਂ ਵੀ ਗਰੀਬ ਹੈ ਜੋ ਧਰਤੀ ਦੇ ਥੱਲੇ ਵੱਸਦਾ ਹੈ। ਕਿਲ੍ਹੇ-ਕੋਟ, ਪਿੰਡ-ਗਰਾਂ, ਪੱਥਰ-ਪਹਾੜ ਤੇ ਰੁੱਖਾਂ ਆਦਿਕ ਨੂੰ, ਸਮੇਤ ਧਰਤੀ ਦੇ ਆਪਣੇ ਸਿਰ 'ਤੇ ਚੁੱਕੀ ਫਿਰਦਾ ਏ। ਪਾਣੀ ਵਿਚ ਸਭ ਤੋਂ ਪਹਿਲਾ ਗੁਣ ਇਹ ਹੈ ਕਿ ਉਹ ਸਭ ਤੋਂ ਗਰੀਬ ਹੈ। ਹੰਕਾਰ ਤੋਂ ਰਹਿਤ ਤੇ ਪਰਉਪਕਾਰੀ ਹੈ। ਪਾਣੀ ਦਾ ਦੂਜਾ ਗੁਣ ਇਹ ਹੈ ਕਿ ਉਹ ਨੀਵੇਂ ਪਾਸੇ ਨੂੰ ਜਾਂਦਾ ਹੈ। ਉੱਚੇ ਟਿੱਬੇ ਛੱਡ ਕੇ ਨੀਵੀਆਂ ਛੱਪੜੀਆਂ 'ਚ ਜਾ ਟਿਕਦਾ ਏ। ਮੂਸਲਾਧਾਰ ਮੀਂਹ ਵਰ੍ਹਨ 'ਤੇ ਵੀ ਟਿੱਬੇ ਸੁੱਕੇ ਦੇ ਸੁੱਕੇ ਰਹਿ ਜਾਂਦੇ ਹਨ ਪਰ ਨੀਵੀਆਂ ਥਾਂਵਾਂ ਡਕਾ-ਡਕ ਭਰ ਜਾਂਦੀਆਂ ਹਨ।

ਪਾਣੀ ਦਾ ਤੀਜਾ ਗੁਣ ਹੈ ਨਿਰਮਲ ਹੋਣਾ; ਮੀਂਹ ਕਰ ਕੇ ਛੱਪੜਾਂ ਤੇ ਨਦੀਆਂ-ਨਾਲੀਆਂ ਦਾ ਪਾਣੀ ਗੰਧਲਾ ਤੇ ਮੈਲਾ ਹੋ ਜਾਂਦਾ ਏ, ਪਰ ਥੋੜੇ ਹੀ ਚਿਰ ਪਿੱਛੋਂ ਕੁੰਗੂ ਵਰਗਾ ਸਾਫ ਹੋ ਜਾਂਦਾ ਹੈ। ਧੋਬੀ ਜਿਸ ਤਲਾਬ ਵਿਚ ਕੱਪੜੇ ਧੋਂਦਾ ਏ, ਉਸ ਤਲਾਬ ਦਾ ਪਾਣੀ ਮੈਲਾ ਹੋ ਜਾਂਦਾ ਹੈ। ਕਿਉਂਕਿ ਉਸ ਵਿਚ ਕੱਪੜਿਆਂ ਦੀ ਮੈਲ ਮਿਲ ਜਾਂਦੀ

ਹੈ। ਪਰ ਧੋਬੀ ਦੇ ਚਲ੍ਹੇ ਜਾਣ 'ਤੇ ਥੋੜ੍ਹਾ ਹੀ ਚਿਰ ਪਿੱਛੋਂ ਪਾਣੀ ਕਪੂਰ ਵਾਂਗ ਸਾਫ਼ ਹੋ ਜਾਂਦਾ ਹੈ, ਮੈਲ ਥੱਲੇ ਬੈਠ ਜਾਂਦੀ ਹੈ।

ਪਾਣੀ ਦਾ ਚੌਥਾ ਗੁਣ ਹੈ ਸੀਤਲ ਹੋਣਾ; ਗਰਮੀ ਵਿਚ ਪਿਆਸ ਨਾਲ ਬੇਹਾਲ ਹੋਇਆ ਮਨੁੱਖ ਜਿਸ ਵੇਲੇ ਪਾਣੀ ਪੀ ਲੈਂਦਾ ਏ, ਤਪਸ਼ ਮਿਟ ਕੇ ਠੰਢ ਪੈ ਜਾਂਦੀ ਏ। ਕਿਉਂਕਿ ਪਾਣੀ ਸੀਤਲ ਹੈ। ਬਗ਼ੈਰ ਵਿਤਕਰੇ ਦੇ ਊਚ-ਨੀਚ ਸਭ ਦੀ ਪਿਆਸ ਬੁਝਾ ਦਿੰਦਾ ਏ, ਕਦੇ ਨਹੀਂ ਸੋਚਦਾ ਕਿ ਗਰੀਬ ਨੂੰ ਘੱਟ ਤੇ ਅਮੀਰ ਨੂੰ ਬਹੁਤਾ ਸੁਖ ਦਿਆਂ।

ਪਾਣੀ ਦਾ ਪੰਜਵਾਂ ਗੁਣ ਹੈ ਮਨੁੱਖ ਦੇ ਤਨ ਨੂੰ ਸ਼ੁਧ ਕਰਨਾ। ਜੋ ਕੋਈ ਪਾਣੀ 'ਚ ਇਸ਼ਨਾਨ ਕਰਦਾ ਹੈ, ਉਸ ਦਾ ਪੰਜ ਭੂਤਕ ਸਰੀਰ ਸ਼ੁਧ ਹੋ ਜਾਂਦਾ ਹੈ। ਪਾਣੀ ਨੂੰ ਮਨ ਦੀ ਸ਼ੁਧੀ ਦਾ ਸਾਧਨ ਜਾਣ ਕੇ ਤੀਰਥ ਪਰਸਣੇ ਭੁਲੇਖਾ ਤੇ ਬੇਸਮਝੀ ਹੈ। ਪਾਣੀ ਤਾਂ ਕੇਵਲ ਤਨ ਦੀ ਸ਼ੁਧੀ ਦਾ ਸਾਧਨ ਹੈ ਜੋ ਲੋਕ ਪਾਣੀ ਦੇ ਇਸ਼ਨਾਨ 'ਚੋਂ ਮਨ ਦੀ ਸ਼ੁਧੀ ਲਭਦੇ ਹਨ, ਉਨ੍ਹਾਂ ਵਾਸਤੇ ਗੁਰੂ ਸਾਹਿਬ ਨੇ ਇਉਂ ਫੁਰਮਾਇਆ ਹੈ:

*-ਪਾਪ ਕਰਹਿ ਪੰਚਾਂ ਕੇ ਬਸਿ ਰੇ॥*
*ਤੀਰਥਿ ਨਾਇ ਕਹਹਿ ਸਭਿ ਉਤਰੇ॥*
*ਬਹੁਰਿ ਕਮਾਵਹਿ ਹੋਇ ਨਿਸੰਕ॥*
*ਜਮ ਪੁਰਿ ਬਾਂਧਿ ਖਰੇ ਕਾਲੰਕ॥* *(ਪੰਨਾ ੧੩੪੮)*
*- ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥*
*ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥* *(ਪੰਨਾ ੪੮੪)*

ਸੋ ਪਾਣੀ ਤਨ ਸ਼ੁਧ ਕਰਦਾ ਹੈ, ਮਨ ਨਹੀਂ। ਮਨ ਦੀ ਸ਼ੁਧੀ ਦਾ ਸਾਧਨ ਹੈ ਕੇਵਲ ਨਾਮ ਦਾ ਅਭਿਆਸ।

ਪਾਣੀ ਦਾ ਛੇਵਾਂ ਗੁਣ ਹੈ; ਬਹੁਤਿਆਂ ਰੰਗਾਂ ਵਿਚ ਵੀ ਇੱਕ ਰੰਗ ਰਹਿਣਾ। ਇੱਕ ਰੰਗ ਰਹਿਣ ਦੇ ਅਮੋਲਕ ਗੁਣ ਨੂੰ ਸਦਾ ਸਾਂਭ ਕੇ ਰੱਖਣਾ। ਕਈ ਰੰਗਾਂ ਦੀ ਸੰਗਤ ਕਰ ਕੇ ਵੀ ਚਿੱਟੇ ਦਾ ਚਿੱਟੇ ਰਹਿਣਾ। ਭਾਵੇਂ ਵੀਹ ਗਲਾਸਾਂ 'ਚ ਪਾਣੀ ਪਾ ਕੇ ਉਨ੍ਹਾਂ 'ਚ ਵੱਖੋ-ਵੱਖਰੇ ਰੰਗ ਪਾਏ ਜਾਣ ਪਰ ਪਾਣੀ ਥੋੜ੍ਹੇ ਚਿਰ ਲਈ ਤਾਂ ਵੈਸਾ ਹੀ ਨਜ਼ਰ ਆਵੇਗਾ, ਜੈਸਾ ਉਸ ਦੇ ਵਿਚ ਰੰਗ ਪਾਇਆ ਗਿਆ ਹੋਵੇ। ਪਰ ਕੁਝ ਚਿਰ ਪਿੱਛੋਂ ਵੀਹਾਂ ਗਲਾਸਾਂ ਦਾ ਰੰਗ ਥੱਲੇ ਬਹਿ ਜਾਵੇਗਾ, ਤੇ ਪਾਣੀ ਫਿਰ ਚਿੱਟਾ ਨਜ਼ਰ ਆਵੇਗਾ। ਪਾਣੀ ਨੇ ਵੀਹਾਂ ਰੰਗਾਂ ਦੀ ਸੰਗਤ ਕੀਤੀ ਪਰ ਅਸਲੀ ਰੰਗ ਚਿਟਾ-ਪਣ ਨਹੀਂ ਤਿਆਗਿਆ, ਸਗੋਂ ਸਾਂਭ ਰੱਖਿਆ।

ਪਾਣੀ ਦਾ ਸਤਵਾਂ ਗੁਣ ਹੈ; ਸਾਰੀ ਬਨਸਪਤੀ ਵਿਚ ਇਕ-ਰਸ ਵਿਆਪਕ ਹੋਣਾ। ਕਿਸੇ ਪ੍ਰਕਾਰ ਦੀ ਕੋਈ ਵੀ ਬਨਸਪਤੀ ਕਿਉਂ ਨਾ ਹੋਵੇ, ਪਾਣੀ ਸਭ ਵਿਚ ਇੱਕੋ ਹੀ ਹੈ। ਬਨਸਪਤੀ ਆਪਣੇ ਸੁਭਾਅ ਅਨੁਸਾਰ ਪਾਣੀ ਵਿੱਚੋਂ ਗੁਣ ਲੈ ਲੈਂਦੀ ਹੈ

ਪਰ ਪਾਣੀ ਸਭ ਵਿਚ ਇੱਕੋ ਹੀ ਹੈ। ਧਤੂਰਾ ਜ਼ਹਿਰ ਤੇ ਤੁੰਮਾ ਕੁੜੱਤਣ ਲੈ ਲੈਂਦਾ ਹੈ। ਨਿੰਬੂ ਤੇ ਗਲਗਲਾਂ ਖਟਾਈ ਲੈ ਜਾਂਦੀਆਂ ਹਨ, ਹਰੜਾਂ, ਬਹੇੜੇ ਤੇ ਆਮਲੇ, ਕਬਜ਼ ਕੁਸ਼ਾਈ ਲੈ ਜਾਂਦੇ ਨੇ। ਕਾਜੂ, ਛੁਆਰੇ ਤੇ ਚਿਲਗੋਜ਼ੇ ਗਰਮੀ ਖਿੱਚ ਲੈਂਦੇ ਹਨ। ਅੰਬ ਅਨਾਰ ਤੇ ਅਲੂਚਾ ਮੋਹਤ-ਦਿਲੀ ਲੈ ਜਾਂਦੇ ਨੇ; ਪਰ ਪਾਣੀ ਸਭ ਵਿਚ ਇੱਕੋ ਹੀ ਹੈ ਤੇ ਸਮਾਨ ਰੂਪ ਹੋ ਕੇ ਵਿਆਪਕ ਹੈ।

ਪਾਣੀ ਦਾ ਅਠਵਾਂ ਗੁਣ ਹੈ ਕਿ ਧੁੱਪ ਦੀ ਸੰਗਤ ਨਾਲ ਤੱਤਾ ਹੋ ਜਾਂਦਾ ਏ, ਸੰਗਤ ਦੇ ਅਸਰ ਨੂੰ ਕਬੂਲ ਕਰਦਾ ਏ ਤੇ ਭਲਾਈ ਦੀ ਖਾਤਰ ਤੱਤਾ ਹੋ ਜਾਂਦਾ ਏ। ਇਤਨੇ ਕੋਮਲ ਸੁਭਾਅ ਦਾ ਮਾਲਕ ਹੈ ਕਿ ਧੁੱਪੇ ਰੱਖਿਆਂ ਆਪਣਾ ਨਿੱਜੀ ਸੁਭਾਅ ਛੱਡ ਕੇ ਤੱਤਾ ਹੋਣ ਵਿਚ ਹਿਚ-ਕਚਾਹਟ ਨਹੀਂ ਕਰਦਾ ਸਗੋਂ ਪ੍ਰਸੰਨਤਾ ਸਮਝਦਾ ਹੈ।

ਪਾਣੀ ਦਾ ਨੌਵਾਂ ਗੁਣ ਹੈ ਕਿ ਛਾਂ ਦੀ ਸੰਗਤ ਕਰ ਕੇ ਠੰਢਾ ਰਹਿੰਦਾ ਹੈ। ਪਾਣੀ ਦੀਆਂ ਦੋ ਛੱਪੜੀਆਂ ਹੋਣ, ਇਕ ਧੁੱਪੇ ਤੇ ਇਕ ਕਿਸੇ ਦਰੱਖਤ ਦੀ ਛਾਵੇਂ। ਧੁੱਪ ਵਾਲੀ ਛੱਪੜੀ ਦਾ ਪਾਣੀ ਤੱਤਾ ਤੇ ਛਾਂ ਵਾਲੀ ਛੱਪੜੀ ਦਾ ਪਾਣੀ ਠੰਢਾ ਹੋਵੇਗਾ, ਇਹ:

*ਸੰਗਤਿ ਕਾ ਗੁਨੁ ਬਹੁਤੁ ਅਧਿਕਾਈ ਪੜਿ ਸੂਆ ਗਨਕ ਉਧਾਰੇ॥ (ਪੰਨਾ ੯੮੧)*

ਸੰਗਤ ਕਰਨ ਦੀ ਜਾਚ ਦੱਸਣ ਵਿਚ ਪਾਣੀ ਉਸਤਾਦ ਦਾ ਕੰਮ ਕਰਦਾ ਹੈ। ਪਾਣੀ ਦਾ ਦਸਵਾਂ ਗੁਣ ਹੈ ਪਰਉਪਕਾਰ; ਜੇ ਤੱਤਾ ਹੁੰਦਾ ਹੈ ਤਾਂ ਪਰਉਪਕਾਰ ਦੀ ਖ਼ਾਤਰ। ਸਰਦੀ ਦੇ ਦਿਨ੍ਹਾਂ 'ਚ ਖੂਹਾਂ ਦਾ ਪਾਣੀ ਗਰਮ ਨਿਕਲਦਾ ਏ। ਪਰਉਪਕਾਰੀ ਨੇ ਸੋਚ ਲਿਆ ਕਿ ਜੇ ਸਰਦੀ ਵਿਚ ਮੈਂ ਵੀ ਸਰਦ ਹੀ ਰਿਹਾ ਤਾਂ ਪੀਣ ਵਾਲਿਆਂ ਪੀਣਾ ਨਹੀਂ ਤੇ ਨਹਾਉਣ ਵਾਲਿਆਂ ਨਹਾਉਣਾ ਨਹੀਂ, ਜਿਸ ਕਰਕੇ ਦੋਵੇਂ ਦੁੱਖੀ ਰਹਿਣਗੇ। ਸਰਦੀ ਦੇ ਦਿਨਾਂ 'ਚ ਗਰਮ ਹੋ ਜਾਣਾ ਹੀ ਲਾਭਦਾਇਕ ਹੈ। ਸੋ ਪਰਾਈ ਭਲਾਈ ਵਾਸਤੇ ਪਾਣੀ ਗਰਮ ਹੋ ਜਾਂਦਾ ਏ ਤੇ ਨੇਕੀ ਕਰਦਾ ਹੈ।

ਪਾਣੀ ਦਾ ਗਿਆਰ੍ਹਵਾਂ ਗੁਣ ਹੈ ਕਿ ਪਰਉਪਕਾਰ ਕਰਨ ਲਈ ਸਮੇਂ ਦੇ ਮੁਤਾਬਕ ਠੰਢਿਆਂ ਹੋ ਜਾਣਾ। ਗਰਮੀ ਦੇ ਦਿਨਾਂ ਵਿਚ ਸੂਰਜ ਦੇਵਤਾ ਆਪਣੇ ਜੋਬਨ 'ਤੇ ਹੁੰਦਾ ਹੈ, ਜੋ ਧਰਤੀ ਨੂੰ ਤਾਂਬੇ ਵਾਂਗ ਲਾਲ ਕਰ ਦਿੰਦਾ ਏ। ਕੱਲਰ ਤੇ ਬਾਲੂ ਵਾਲੀਆਂ ਧਰਤੀਆਂ ਸੇਕ ਛੱਡਣ ਲੱਗ ਪੈਂਦੀਆਂ ਨੇ, ਖੁਸ਼ਕ ਪਹਾੜਾਂ ਤੋਂ ਆਏ ਹੋਏ ਬੁੱਲੇ, ਗਲਾ ਸੁਕਾਈ ਚਲੇ ਜਾਂਦੇ ਨੇ। ਬੀਆਬਾਨਾਂ 'ਚ ਪਸ਼ੂ-ਪੰਛੀ ਬਲਊਂ-ਬਲਊਂ ਕਰਦੇ ਫਿਰਦੇ ਨੇ। ਜੇ ਐਸੀ ਭਿਆਨਕ ਗਰਮੀ ਵਿਚ ਪਾਣੀ ਵੀ ਗਰਮ ਹੀ ਹੋਵੇ ਤਾਂ ਜਾਨਦਾਰਾਂ ਨੂੰ ਸੁਪਨੇ ਵਿਚ ਵੀ ਸੁਖ ਨਾ ਮਿਲ ਸਕੇ। ਪਰ ਪਾਣੀ ਪਰਉਪਕਾਰੀ ਹੋਣ ਕਰਕੇ ਗਰਮੀ ਵਿਚ ਠੰਢਾ ਹੋ ਕੇ ਜੀਵ-ਜੰਤੂਆਂ ਨੂੰ ਸੁਖ ਦਿੰਦਾ ਹੈ।

ਪਾਣੀ ਦਾ ਬਾਰ੍ਹਵਾਂ ਗੁਣ ਹੈ ਕਿ ਆਪ ਤੱਤਾ ਹੁੰਦਿਆਂ ਹੋਇਆਂ ਵੀ ਅੱਗ ਨੂੰ ਬੁਝਾ ਦਿੰਦਾ ਏ, ਭਾਵ ਅੱਗ ਨੂੰ ਬੁਝਾਉਣ ਵਿਚ ਸਮਰੱਥ ਤੇ ਤਿਆਰ-ਬਰ-ਤਿਆਰ ਰਹਿੰਦਾ

ਹੈ। ਆਪ ਭਾਵੇਂ ਖੋਲਦਾ ਹੋਵੇ, ਅੱਗ ਦੇ ਸੇਕ ਨਾਲ ਅੱਗ ਵਰਗਾ ਹੀ ਬਣ ਗਿਆ ਹੋਵੇ, ਕਿਸੇ ਦੇ ਬਦਨ 'ਤੇ ਪੈਂਦਿਆਂ ਹੀ ਛਾਲੋ-ਛਾਲੀ ਕਰ ਦਏ, ਪਰ ਅੱਗ 'ਤੇ ਪਾਇਆਂ ਉਸ ਨੂੰ ਬੁਝਾ ਦਿੰਦਾ ਹੈ। ਇਸ ਕਰਕੇ ਫ਼ਰਜ਼ ਤੋਂ ਕਦੇ ਵੀ ਕੁਤਾਹੀ ਨਹੀਂ ਕਰਦਾ।

ਪਾਣੀ ਦਾ ਤੇਰ੍ਹਵਾਂ ਗੁਣ ਹੈ ਕਿ ਠੰਢਾ ਹੁੰਦਿਆਂ ਵੀ ਅੱਗ ਬੁਝਾਉਣ ਵੇਲੇ ਦੇਰੀ ਨਾ ਕਰਨੀ, ਸਗੋਂ ਇਸ ਨੂੰ ਆਪਣਾ ਧਰਮ ਜਾਣ ਕੇ ਪਾਲਣਾ ਕਰਨੀ ਤੇ ਲੋਕਾਂ ਨੂੰ ਦੱਸਣਾ ਕਿ ਆਪਣਾ ਫ਼ਰਜ਼ ਕਿਸ ਤਰ੍ਹਾਂ ਪੂਰਾ ਕਰਨਾ ਚਾਹੀਦਾ ਹੈ, ਭਾਵੇਂ ਠੰਢਾ ਤੇ ਭਾਵੇਂ ਤੱਤਾ, ਅੱਗ ਬੁਝਾਉਣ ਲਈ ਦੋਵਾਂ ਹਾਲਤਾਂ ਵਿਚ ਸਮਰੱਥ ਹੈ, ਕਿੱਡੀ ਵੱਡੀ ਖ਼ੂਬੀ ਤੇ ਕਿੰਨਾ ਉੱਚਾ ਗੁਣ ਹੈ ਕਿ ਆਪ ਭਾਵੇਂ ਕਿਸੇ ਵੀ ਹਾਲਤ ਵਿਚ ਕਿਉਂ ਨਾ ਹੋਵੇ ਆਪਣੇ ਫ਼ਰਜ਼ ਤੋਂ ਕਦੇ ਵੀ ਗ਼ਾਫ਼ਲ ਨਹੀਂ ਹੁੰਦਾ।

ਉੱਪਰ ਕਥਨ ਕੀਤੇ ਤੇਰ੍ਹਾਂ ਗੁਣਾਂ ਨੂੰ ਭਾਈ ਗੁਰਦਾਸ ਜੀ ਨੇ ਗੁਰਸਿੱਖੀ ਦੀ ਨਿਸ਼ਾਨੀ ਦੱਸਿਆ ਹੈ, ਭਾਵ ਕਿ ਪੂਰਨ ਸਿੱਖ ਬਣਨ ਲਈ ਰਹਿਤ ਮਰਯਾਦਾ ਦੇ ਨਾਲ ਇਨ੍ਹਾਂ ਤੇਰ੍ਹਾਂ ਗੁਣਾਂ ਦਾ ਹੋਣਾ ਜ਼ਰੂਰੀ ਹੈ। ਅੰਮ੍ਰਿਤ-ਪਾਨ ਕਰ ਕੇ, ਪੰਜ ਕਕਾਰਾਂ ਦੀ ਰਹਿਤ ਰੱਖ ਕੇ, ਚਾਰ ਬੱਜਰ ਕੁਰਹਿਤਾਂ ਤੋਂ ਬਚ ਕੇ, ਛੇਆਂ ਮੇਲਾਂ ਤੋਂ ਵੱਖਰਾ ਰਹਿ ਕੇ, ਇਨ੍ਹਾਂ ਤੇਰ੍ਹਾਂ ਗੁਣਾਂ ਵਿਚ ਭਰਪੂਰ, ਭਾਂਡੇ ਬਣਨ ਦਾ ਨਾਂ ਪੂਰਨ ਸਿੱਖੀ ਹੈ; ਜਿਸ ਦਾ ਕਮਾਉਣਾ ਅਤਿ ਕਠਿਨ ਹੈ। ਭਾਈ ਗੁਰਦਾਸ ਜੀ ਲਿਖਦੇ ਹਨ:

*ਗੁਰ ਸਿਖੀ ਬਾਰੀਕ ਹੈ ਸਿਲ ਚਟਣੁ ਫਿਕੀ।*
*ਤ੍ਰਿਖੀ ਖੰਡੇ ਧਾਰ ਹੈ ਉਹੁ ਵਾਲਹੁ ਨਿਕੀ।* *(ਵਾਰ ੯:੨)*

ਪਰ ਹਾਂ! ਗੁਰੂ ਦੇ ਸਿੱਖਾਂ ਨੇ ਇਸ ਕਠਿਨ ਸਿੱਖੀ ਨੂੰ ਹੂ-ਬ-ਹੂ ਕਮਾ ਕੇ ਦੱਸਿਆ ਹੈ। ਪੁਰਾਣੇ ਸਿੱਖਾਂ ਦੇ ਅਮਲੀ ਜੀਵਨ ਵੱਲ ਝਾਤ ਪਾਇਆਂ ਮਨ ਹੈਰਾਨ ਤੇ ਵਿਸਮਾਦ ਵਿਚ ਪੈ ਕੇ ਸੋਚਣ ਲੱਗ ਜਾਂਦਾ ਏ, ਭਈ ਉਨ੍ਹਾਂ ਗੁਰੂ ਪਿਆਰਿਆਂ ਨੇ ਇਹ ਕਠਿਨ ਤਪ ਕਿਵੇਂ ਕੀਤਾ ਹੋਵੇਗਾ। ਭਾਈ ਗੁਰਦਾਸ ਜੀ ਦੇ ਕਥਨ ਕੀਤੇ ਤੇਰ੍ਹਾਂ ਗੁਣਾਂ ਨੂੰ ਗੁਰੂ ਦਿਆਂ ਸਿੱਖਾਂ ਨੇ ਪੂਰਨ ਤੌਰ 'ਤੇ ਅਮਲ ਵਿਚ ਲਿਆ ਕੇ ਦੱਸ ਦਿੱਤਾ ਹੈ ਕਿ 'ਗੁਰਸਿਖ ਮੀਤ ਚਲਹੁ ਗੁਰ ਚਾਲੀ' ਕਿਵੇਂ ਅਖਵਾਈਦਾ ਹੈ। ਉੱਪਰ ਦੱਸੇ ਤੇਰ੍ਹਾਂ ਗੁਣਾਂ ਵਿੱਚੋਂ ਪਹਿਲਾ ਗੁਣ ਹੈ ਗ਼ਰੀਬੀ, ਜੈਸਾ ਕਿ ਧਰਤੀ ਹੇਠ ਵਸੰਦੇ ਪਾਣੀ ਨੂੰ ਗਰੀਬ ਕਥਨ ਕੀਤਾ ਹੈ, ਜਿਸ ਦਾ ਮਤਲਬ ਹੈ ਸੁਭਾਅ ਦੀ ਗਰੀਬੀ। ਸੁਭਾਵਕ ਤੌਰ 'ਤੇ ਸਿੱਖ ਦੇ ਸੁਭਾਅ ਵਿਚ ਪਾਣੀ ਵਰਗੀ ਗਰੀਬੀ ਹੋਣੀ ਚਾਹੀਦੀ ਏ। ਜਿਸ ਤਰ੍ਹਾਂ ਪਾਣੀ ਧਰਤੀ ਨੂੰ ਆਪਣੇ ਸਿਰ 'ਤੇ ਚੁੱਕੀ ਬੈਠਾ ਹੈ ਤੇ ਸੀ ਨਹੀਂ ਕਰਦਾ, ਅਜਿਹਾ ਹੀ ਸਿੱਖ ਨੂੰ ਚਾਹੀਦਾ ਹੈ ਕਿ ਉਹ ਸਾਰਿਆਂ ਨੂੰ ਸਿਰ 'ਤੇ ਚੁੱਕੀ ਫਿਰੇ, ਭਾਵ ਸਭ ਨੂੰ ਆਪਣੇ ਨਾਲੋਂ ਉੱਚਾ ਸਮਝੇ ਤੇ ਆਪ ਪਾਣੀ ਵਾਂਗ ਸਭ ਤੋਂ ਨੀਵਾਂ ਤੇ ਦਾਸ ਬਣ ਕੇ ਰਹੇ। ਆਪਣੀ ਮੰਜ਼ਲ 'ਤੇ ਪੁੱਜਣ ਦਾ ਰਾਹ ਗ਼ਰੀਬੀ ਹੀ ਹੈ। ਕਿਸੇ

ਬਜ਼ੁਰਗ ਦਾ ਕਥਨ ਹੈ ਕਿ:

*ਜਬ ਹਮ ਗਿਰ ਪੜੇ ਤੋ ਸੂਰਤਿ ਹਸਤੀ ਨਜ਼ਰ ਪੜੀ।*
*ਵੀਰਾਂ ਜਬ ਹੋ ਗਏ ਤੋ ਬਸਤੀ ਨਜ਼ਰ ਪੜੀ।*
*ਬ.ਗੌਰ ਦੇਖਾ ਤੋ ਖ਼ਾਕਸਾਰੀ ਹੀ; ਆਲਾ ਮੁਕਾਮ ਹੈ।*
*ਬੁਲੰਦ ਹਮ ਯੂੰ-ਯੂੰ ਹੂਏ; ਤੋ ਪਸਤੀ ਨਜ਼ਰ ਪੜੀ।*

ਨੀਵਾਂ ਹੋ ਕੇ ਚੱਲਣ ਵਾਲਾ ਆਪਣੀ ਮੰਜ਼ਲ 'ਤੇ ਸੁਖੈਨ ਪੁੱਜਦਾ ਹੈ। ਇਸ ਲਈ ਸਿੱਖ ਵਾਸਤੇ ਜ਼ਰੂਰੀ ਹੈ ਕਿ ਉਹ ਸੁਭਾਵਿਕ ਗਰੀਬ ਹੋਵੇ ਤੇ ਖ਼ਿਆਲਾਂ ਕਰ ਕੇ ਉੱਚਾ ਰਹੇ। ਖ਼ਿਆਲਾਂ ਦੀ ਉਚਾਈ ਨੂੰ ਚਾਰ ਚੰਨ ਲਾਉਣ ਵਾਲੀ ਹੈ, ਗਰੀਬੀ। ਜਿਸ ਨੂੰ ਗੁਰਦੇਵ ਜੀ ਨੇ ਇਉਂ ਫੁਰਮਾਇਆ ਹੈ:

*ਗਰੀਬੀ ਗਦਾ ਹਮਾਰੀ॥*
*ਖੰਨਾ ਸਗਲ ਰੇਨੁ ਛਾਰੀ॥*
*ਇਸੁ ਆਗੈ ਕੋ ਨ ਟਿਕੈ ਵੇਕਾਰੀ॥*
*ਗੁਰ ਪੂਰੇ ਏਹ ਗਲ ਸਾਰੀ॥* (ਪੰਨਾ ੬੨੮)

ਪਾਣੀ ਦਾ ਦੂਜਾ ਗੁਣ ਹੈ ਨੀਵੇਂ ਪਾਸੇ ਜਾਣਾ। ਇਕ ਵੱਸਣਾ ਨੀਵੇਂ ਥਾਂ 'ਤੇ ਦੂਜੇ ਤੁਰਨਾ ਵੀ ਨੀਵੇਂ ਪਾਸੇ ਵੱਲ; ਭਾਵ ਨਿਮਰਤਾ ਤੋਂ ਅੱਗੇ ਨਿਮਰਤਾ, ਕਦੇ ਵੀ ਹੰਕਾਰ ਕਰਨਾ ਹੀ ਨਾ। ਸੋ ਜਿਸ ਤਰ੍ਹਾਂ ਪਾਣੀ ਨੀਵੇਂ ਪਾਸੇ ਵੱਲ ਤੁਰਦਾ ਹੈ। ਵੱਡਿਆਂ ਨਾਲ ਤਾਂ ਸਾਰੇ ਹੀ ਦੋਸਤੀਆਂ ਗੰਢਦੇ ਤੇ ਗੰਢਣਾ ਚਾਹੁੰਦੇ ਹਨ, ਪਰ ਸਿੱਖ ਨੂੰ ਚਾਹੀਦਾ ਹੈ ਕਿ ਨੀਵਿਆਂ ਨਿਮਾਣਿਆਂ ਤੇ ਸਮਾਜ ਦੇ ਠੁਕਰਾਏ ਹੋਇਆਂ ਨਾਲ ਦੋਸਤੀ ਗੰਢੇ, ਰੁਲਦੇ-ਖੁਲਦੇ ਨਿਥਾਵਿਆਂ ਨੂੰ ਗਲ ਲਾਵੇ, ਬੇਸਹਾਰੇ ਨੂੰ ਸਹਾਰਾ ਦਏ ਤੇ ਜਿਨ੍ਹਾਂ ਦੀ ਕਿਤੇ ਆਸ ਪੂਰੀ ਨਹੀਂ ਹੋਈ, ਉਨ੍ਹਾਂ ਨਿਰਾਸਿਆਂ ਦੀ ਆਸ ਬਣ ਕੇ ਦੱਸੇ। **ਚਲਦਾ...**

## ਹਨੂੰਮਾਨਗੜ੍ਹ ਵਿਖੇ ਗੁਰਮਤਿ ਤੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਮੀਤ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁ: ਸ਼ਹੀਦ ਬਾਬਾ ਸੁੱਖਾ ਸਿੰਘ ਮਹਿਤਾਬ ਸਿੰਘ ਹਨੂੰਮਾਨਗੜ੍ਹ (ਰਾਜਸਥਾਨ) ਵਿਖੇ ਮਿਤੀ ੭ ਤੋਂ ੯ ਸਤੰਬਰ ੨੦੧੩ ਤਕ ਗੁਰਮਤਿ ਸਮਾਗਮ ਕਰਵਾਏ ਗਏ। ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿ: ਗੁਰਬਚਨ ਸਿੰਘ ਨੇ ਸੰਗਤਾਂ ਨੂੰ ਕੇਸਾਂ ਦੀ ਮਹਾਨਤਾ ਦੱਸਦਿਆਂ ਹੋਇਆਂ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ। ਇਸ ਤਹਿਤ ਮਿਤੀ ੧੦ ਸਤੰਬਰ ੨੦੧੩ ਨੂੰ ਹੋਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੧੫੧ ਪ੍ਰਾਣੀਆਂ ਨੇ ਖੰਡੇ ਬਾਟੇ ਦੀ ਪਾਹੁਲ ਛਕੀ। ਕਕਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰ.ਕਮੇਟੀ) ਵੱਲੋਂ ਭੇਟਾ ਰਹਿਤ ਦਿੱਤੇ ਗਏ। ਇਨ੍ਹਾਂ ਸਮਾਗਮਾਂ ਦੌਰਾਨ ਸ. ਹਰਭਜਨ ਸਿੰਘ ਐਡੀ: ਸਕੱਤਰ, ਮਾਸਟਰ ਬਲਦੇਵ ਸਿੰਘ, ਸ. ਸੁਰਜੀਤ ਸਿੰਘ ਤੋਂ ਇਲਾਵਾ ਭਾਈ ਸੁਖਚੈਨ ਸਿੰਘ ਅਤੇ ਭਾਈ ਜਸਵੰਤ ਸਿੰਘ ਦੇ ਢਾਡੀ ਜਥੇ ਵਿਸ਼ੇਸ਼ ਤੌਰ 'ਤੇ ਹਾਜ਼ਰ ਸਨ।

# ਸਮੁੱਚੀ ਮਾਨਵਤਾ ਲਈ ਅਨਮੋਲ ਖ਼ਜ਼ਾਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

*- ਬੀਬੀ ਪ੍ਰਕਾਸ਼ ਕੌਰ**

ਸ੍ਰੀ ਗੁਰੂ ਗ੍ਰੰਥ ਸਾਹਿਬ "ਸ਼ਬਦ-ਗੁਰੂ" ਦੇ ਰੂਪ ਵਿਚ ਜ਼ਾਹਿਰਾ-ਜ਼ਹੂਰ, ਸਰਬਕਲਾ-ਭਰਪੂਰ, ਹਲਤ-ਪਲਤ ਦੇ ਰਾਖੇ ਤੇ ਦਸਾਂ ਪਾਤਸ਼ਾਹੀਆਂ ਦੀ ਜਾਗਦੀ ਜੋਤ ਸਾਖਿਆਤ ਗੁਰੂ ਹਨ। ਇਤਿਹਾਸਕਾਰ ਸਰ ਆਰਨਲਡ ਟਾਇਨਬੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮੁੱਚੀ ਮਾਨਵ ਜਾਤੀ ਦਾ ਸਾਂਝਾ ਆਤਮਿਕ ਭੰਡਾਰ ਕਹਿ ਕੇ ਇਸ ਦੀ ਉੱਚਤਾ ਅਤੇ ਵਡਿਆਈ ਨੂੰ ਬਿਆਨ ਕੀਤਾ ਹੈ। ਇਹ ਮਾਨਵ ਜਾਤੀ ਨੂੰ "ਏਕੁ ਪਿਤਾ ਏਕਸ ਕੇ ਹਮ ਬਾਰਿਕ" ਸਮਝ ਕੇ ਸਾਰੇ ਸੰਸਾਰ ਨੂੰ ਬਰਾਬਰੀ ਅਤੇ ਮਨੁੱਖੀ ਭਾਈਚਾਰੇ ਦਾ ਸੁਨੇਹਾ ਦਿੰਦੇ ਹਨ।

ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਵੱਲੋਂ ਉਭਾਰੇ ਸਰਬ-ਸਾਂਝੀਵਾਲਤਾ ਦੇ ਸਰੋਕਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਕ ਮੌਲਿਕ ਤੇ ਪ੍ਰਮਾਣਿਕ ਭੰਡਾਰ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਤਿਹਾਸ ਸ੍ਰੀ ਗੁਰੂ ਨਾਨਕ ਸਾਹਿਬ ਦੇ ਦੈਵੀ ਸੰਦੇਸ਼ ਤੋਂ ਅਰੰਭ ਹੁੰਦਾ ਹੈ। ਗੁਰੂ ਸਾਹਿਬ ਨੂੰ ਬਚਨਾਂ ਦੇ ਰੂਪ ਵਿਚ ਜੋ ਅਕਾਲ ਪੁਰਖ ਵੱਲੋਂ ਇਲਾਹੀ ਬਾਣੀ ਵਿਕਸਿਤ ਹੋਈ ਉਹ ਉਨ੍ਹਾਂ ਦੇ ਮਨ ਦੀ ਉਪਜ ਨਹੀਂ, ਸਗੋਂ ਪਰਮਾਤਮਾ ਵੱਲੋਂ ਸਿੱਧੇ ਰੂਪ ਵਿਚ ਪ੍ਰਗਟ ਹੋਈ ਹੈ। ਸਤਿਗੁਰਾਂ ਦੇ ਆਪਣੇ ਬਿਆਨ ਅਨੁਸਾਰ ਇਹ ਬਾਣੀ "ਪ੍ਰਭ ਕੀ ਬਾਣੀ, ਗੋਬਿੰਦ ਕੀ ਬਾਣੀ, ਖਸਮ ਕੀ ਬਾਣੀ ਅਤੇ ਧੁਰ ਕੀ ਬਾਣੀ" ਹੈ।

*ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥ (ਪੰਨਾ ੬੨੮)*

ਸ੍ਰੀ ਗੁਰੂ ਅਮਰਦਾਸ ਜੀ ਨੇ ਫੁਰਮਾਇਆ ਹੈ ਕਿ ਇਹ ਬਾਣੀ ਸਭ ਬਾਣੀਆਂ ਤੋਂ ਸਰਬੋਤਮ ਹੈ। ਬਾਣੀ ਦੇ ਇਸ ਦੈਵੀ ਸੰਦੇਸ਼ ਨੂੰ ਸ੍ਰੀ ਗੁਰੂ ਰਾਮਦਾਸ ਜੀ ਨੇ ਸਪੱਸ਼ਟ ਕੀਤਾ ਹੈ ਕਿ

*ਸਤਿਗੁਰ ਦੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ*
*ਹਰਿ ਕਰਤਾ ਆਪਿ ਮੁਹਹੁ ਕਢਾਏ॥ (ਪੰਨਾ ੩੦੮)*

ਇਸੇ ਮੰਤਵ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਪੱਸ਼ਟ ਕੀਤਾ ਹੈ ਇਹ ਬਾਣੀ ਮੇਰੇ ਆਪਣੇ ਮਨੋ-ਕਲਪਿਤ ਬੋਲ ਨਹੀਂ, ਇਹ ਤਾਂ ਮੈਂ ਉਹੋ ਪ੍ਰਗਟਾਇਆ ਹੈ ਜੋ ਅਕਾਲ-ਪੁਰਖ ਵੱਲੋਂ ਹੁਕਮ ਹੋਇਆ ਹੈ। ਅਸਲ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਦੇ ਹਿਰਦੇ ਵਿਚ ਅਕਾਲ-ਪੁਰਖ ਦਾ ਜੋ ਦੈਵੀ ਪ੍ਰਕਾਸ਼ ਹੋਇਆ ਹੈ ਉਸ ਨੂੰ ਗੁਰੂ ਸਾਹਿਬਾਨ ਨੇ ਬਾਣੀ ਦੇ ਰੂਪ ਵਿਚ ਅਭਿਵਿਅਕਤ

*੮੬, ਟੈਗੋਰ ਨਗਰ, ਜਲੰਧਰ-੧੪੪੦੦੨*

ਕੀਤਾ ਹੈ। ਇਸ ਸਬੰਧ ਵਿਚ ਇਤਿਹਾਸ 'ਚ ਅਨੇਕਾਂ ਹੀ ਪ੍ਰਮਾਣ ਮੌਜੂਦ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਪਾਸ ਇਕ ਪੋਥੀ ਰੱਖਦੇ ਸਨ।

ਗੁਰੂ ਨਾਨਕ ਸਾਹਿਬ ਜੀ ਨੇ ਜਦੋਂ ਭਾਈ ਲਹਿਣਾ ਜੀ ਵਿਚ ਆਪਣੀ ਦੈਵੀ ਜੋਤ ਟਿਕਾਈ ਅਤੇ ਉਨ੍ਹਾਂ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ ਪ੍ਰਗਟ ਕੀਤਾ ਤਾਂ ਉਸ ਸਮੇਂ ਪ੍ਰਭ ਕੀ ਬਾਣੀ ਦੀ ਪੋਥੀ ਵੀ ਬਖ਼ਸ਼ਿਸ਼ ਕੀਤੀ। ਜਿਹੜੀ ਪੀੜ੍ਹੀ-ਦਰ-ਪੀੜ੍ਹੀ ਦੂਸਰੀ ਪਾਤਸ਼ਾਹੀ ਤੋਂ ਲੈ ਕੇ "ਬਾਣੀ ਦਾ ਬੋਹਿਥਾ" ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਕੋਲ ਪਹੁੰਚੀ। ਇਸ ਤਰ੍ਹਾਂ ਬਾਣੀ ਦੇ ਰਚਨਹਾਰਿਆਂ ਨੇ ਹੀ ਇਸ ਰੱਬੀ ਕਲਾਮ ਨੂੰ ਲਿਖਤ ਰੂਪ ਵਿਚ ਸਾਂਭਿਆ। ਇਸ ਬਾਣੀ ਦੀ ਸ਼ੁੱਧਤਾ ਤੇ ਪ੍ਰਮਾਣਿਕਤਾ ਗੁਰੂ ਸਾਹਿਬ ਨੇ ਆਪ ਹੀ ਬਣਾਈ ਰੱਖੀ। ਵਿਰਸੇ ਵਿਚ ਮਿਲੀ ਪੋਥੀ ਦੀ ਦਾਤ ਨੂੰ ਲੈ ਕੇ ਪੰਚਮ ਪਾਤਸ਼ਾਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਕਲਨ ਤੇ ਸੰਪਾਦਨਾ ਦਾ ਕਾਰਜ ਸ੍ਰੀ ਅੰਮ੍ਰਿਤਸਰ ਵਿਖੇ ਸਥਿਤ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਦੇ ਰਮਣੀਕ ਅਸਥਾਨ 'ਤੇ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪਣੇ ਸਮੇਤ ਪੰਜ ਗੁਰੂ ਸਾਹਿਬਾਨ, ਭਗਤ ਸਾਹਿਬਾਨ, ਭੱਟ ਸਾਹਿਬਾਨ ਅਤੇ ਗੁਰੂ-ਘਰ ਵੱਲੋਂ ਵਰੋਸਾਏ ਸਿੱਖਾਂ ਦੀ ਬਾਣੀ ਨੂੰ ਵੀ ਸ਼ਾਮਲ ਕੀਤਾ। ਜਿਨ੍ਹਾਂ ਦੀ ਬਾਣੀ ਦਾ ਸਿਧਾਂਤ ਅਤੇ ਪੱਧਰ ਗੁਰਬਾਣੀ ਨਾਲ ਮਿਲਦਾ ਸੀ। ਇਨ੍ਹਾਂ ਮਹਾਂਪੁਰਸ਼ਾਂ ਦੀ ਬਾਣੀ ਵਿਚ ਵੀ ਨਿਰੰਕਾਰ ਦੀ ਪੂਜਾ ਤੇ ਸਮਾਜਿਕ ਬਰਾਬਰੀ ਦਾ ਉਪਦੇਸ਼ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਲਿਖਣ ਦਾ ਮਾਣ ਭਾਈ ਗੁਰਦਾਸ ਜੀ ਨੂੰ ਪ੍ਰਾਪਤ ਹੋਇਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਵਿਖੇ "ਪੋਥੀ ਪਰਮੇਸਰ ਕਾ ਥਾਨੁ" ਦਾ ਪਹਿਲੀ ਵਾਰ ਪ੍ਰਕਾਸ਼ ੧੬੦੪ ਈ: ਵਿਚ ਕੀਤਾ। ਇਸ ਪਾਵਨ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਤੋਂ ਨਗਰ ਕੀਰਤਨ ਦੇ ਰੂਪ ਵਿਚ ਨੰਗੇ ਪੈਰੀਂ ਚਵਰ ਕਰਦਿਆਂ ਆ ਕੇ ਪ੍ਰਕਾਸ਼ ਕੀਤਾ। ਸਿੱਖ ਪੰਥ ਦੀ ਉਸ ਸਮੇਂ ਬਜ਼ੁਰਗ ਤੇ ਸਤਿਕਾਰਯੋਗ ਹਸਤੀ ਬਾਬਾ ਬੁੱਢਾ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਦਾ ਪਹਿਲਾ ਗ੍ਰੰਥੀ ਥਾਪਿਆ ਗਿਆ।

ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਖਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ ਵਿਖੇ ਆ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪੂਰਨਤਾ ਕੀਤੀ। ਗੁਰਦੁਆਰਾ ਲਿਖਣਸਰ ਦੇ ਸਥਾਨ 'ਤੇ ਪਹਿਲੀ ਤਰਤੀਬ ਨੂੰ ਬਰਕਰਾਰ ਰਖਦਿਆਂ ਹੋਇਆਂ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਨੂੰ ਦਰਜ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਵਾਂ ਸਰੂਪ ਤਿਆਰ ਕਰਵਾਇਆ। ੩੦ ਰਾਗਾਂ ਵਿਚ ਇਕ ਹੋਰ ਰਾਗ ਜੈਜਾਵੰਤੀ ਸ਼ਾਮਲ ਕਰ ਕੇ ਬਾਣੀ ੩੧ ਰਾਗਾਂ ਵਿਚ ਹੋ ਗਈ। ਇਸ ਵਾਰ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਲਿਖਣ ਦੀ ਸੇਵਾ ਬੰਦ-ਬੰਦ ਕਟਵਾਉਣ ਵਾਲੇ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਨਿਭਾਈ। ਨਵੇਂ ਤਿਆਰ ਹੋਏ ਇਸ ਪਾਵਨ ਸ੍ਰੀ

ਗੁਰੂ ਗ੍ਰੰਥ ਸਾਹਿਬ ਜੀ ਤੋਂ ਦਸਮ ਪਿਤਾ ਜੀ ਦੇ ਹੁਕਮ ਅਨੁਸਾਰ ਬਾਬਾ ਦੀਪ ਸਿੰਘ ਜੀ ਨੇ ਚਾਰ ਉਤਾਰੇ ਕਰ ਕੇ ਚਾਰੇ ਤਖਤਾਂ 'ਤੇ ਭਿਜਵਾ ਦਿੱਤੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਹਜ਼ੂਰ ਸਾਹਿਬ, ਨੰਦੇੜ (ਮਹਾਂਰਾਸ਼ਟਰ) ਵਿਚ ਜੋਤੀ ਜੋਤ ਸਮਾਉਣ ਤੋਂ ਇੱਕ ਦਿਨ ਪਹਿਲਾਂ ੧੭੦੮ ਈ: ਨੂੰ ਖਾਲਸਾ ਪੰਥ ਨੂੰ ਹੁਕਮ ਕੀਤਾ ਕਿ:

*ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ।*
*ਸਬ ਸਿੱਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ।*
*ਗੁਰੂ ਗ੍ਰੰਥ ਕੋ ਮਾਨੀਓ, ਪ੍ਰਗਟ ਗੁਰਾਂ ਕੀ ਦੇਹ।*
*ਜੋ ਪ੍ਰਭੁ ਕੋ ਮਿਲਬੋ ਚਹੇ ਖੋਜ ਸਬਦ ਮੈਂ ਲੇਹ।* *(ਪੰਥ ਪ੍ਰਕਾਸ਼)*

ਦਸਮੇਸ਼ ਪਿਤਾ ਜੀ ਦੇ ਇਸ ਆਦੇਸ਼ ਦੀ ਪੁਸ਼ਟੀ ਲੱਗਭਗ ਸਾਰੇ ਸਿੱਖ ਸ੍ਰੋਤਾਂ ਤੋਂ ਹੋ ਜਾਂਦੀ ਹੈ, ਜਿਨ੍ਹਾਂ ਵਿਚ ਸਿੱਖ ਰਹਿਤਨਾਮਾ, ਪੰਥ ਪ੍ਰਕਾਸ਼ ਤੇ ਗੁਰਬਿਲਾਸ ਆਦਿ ਸ਼ਾਮਲ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਮੁੱਚੇ ਸਿੱਖ ਪੰਥ ਨੂੰ 'ਸ਼ਬਦ-ਗੁਰੂ' ਦੇ ਲੜ ਲਗਾ ਕੇ ਦੇਹਧਾਰੀ ਗੁਰੂ ਦੀ ਪ੍ਰਥਾ ਨੂੰ ਸਿੱਖ ਧਰਮ ਵਿੱਚੋਂ ਸਮਾਪਤ ਕਰ ਦਿੱਤਾ। ਇਸ ਤਰ੍ਹਾਂ ਇਹ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਸ ਸਮੇਂ ਤੋਂ ਸਿੱਖ ਧਰਮ ਦੇ ਗੁਰੂ ਰੂਪ ਹਨ।

ਇਹ ਸਰਬ-ਸਾਂਝੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੧੨ਵੀਂ ਸਦੀਂ ਤੋਂ ਲੈ ਕੇ ੧੭ਵੀਂ ਸਦੀਂ ਤਕ ਸਾਰੇ ਵਿਸ਼ਵ ਦੇ ਧਰਮਾਂ ਦੇ ਅਧਿਆਤਮਿਕ ਵਿਰਸੇ ਦਾ ਵਿਸ਼ਾਲ ਭੰਡਾਰ ਹਨ। ਇਸ ਪਾਵਨ ਗ੍ਰੰਥ ਸਾਹਿਬ ਵਿਚ ਜੋ ਬਾਣੀ ਦਰਜ ਹੈ, ਸਮੁੱਚੇ ਰੂਪ ਵਿਚ ਉਸ ਦਾ ਸੰਦੇਸ਼ ਸਾਰੀ ਮਨੁੱਖਤਾ ਲਈ ਸਰਬਸਾਂਝਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਰੀ ਬਾਣੀ ਜਾਤ-ਪਾਤ, ਵਰਣ-ਵੰਡ, ਊਚ-ਨੀਚ ਦਾ ਖੰਡਨ ਕਰ ਕੇ ਮਨੁੱਖ ਨੂੰ ਇੱਕੋ ਭਾਈਚਾਰੇ ਦੇ ਵਿਅਕਤੀ ਅਤੇ ਇੱਕ ਜੋਤ ਤੋਂ ਪੈਦਾ ਹੋਏ ਮੰਨਦੀ ਹੈ।

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥* *(ਪੰਨਾ ੧੩੪੯)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਕ ਪ੍ਰਮਾਣਿਕ ਗ੍ਰੰਥ ਹਨ ਜਿਨ੍ਹਾਂ ਦਾ ਵਿਸ਼ਵ ਦੇ ਧਾਰਮਿਕ ਅਤੇ ਸਾਹਿਤਕ ਗ੍ਰੰਥਾਂ ਵਿਚ ਵਿਸ਼ੇਸ਼ 'ਤੇ ਮਹੱਤਵਪੂਰਨ ਤੇ ਵਿਲੱਖਣ ਸਥਾਨ ਹੈ। ਹਰ ਗ੍ਰੰਥ ਦੀ ਆਪਣੀ-ਆਪਣੀ ਵਿਸ਼ੇਸ਼ ਤੇ ਮਹੱਤਵਪੂਰਨ ਪਰੰਪਰਾ ਹੈ। ਪਰ ਕਿਸੇ ਵੀ ਧਾਰਮਿਕ ਆਗੂ ਨੇ ਆਪਣੇ ਬਚਨਾਂ ਨੂੰ ਆਪ ਸੰਭਾਲਣ ਦਾ ਯਤਨ ਨਹੀਂ ਕੀਤਾ। ਉਨ੍ਹਾਂ ਧਾਰਮਿਕ ਆਗੂਆਂ ਤੋਂ ਬਾਅਦ ਵਿਚ ਕਿਸੇ ਹੋਰਨਾਂ ਪੁਰਖਾਂ ਨੇ ਉਨ੍ਹਾਂ ਦੇ ਬਚਨਾਂ ਨੂੰ ਸੰਭਾਲਣ ਦਾ ਯਤਨ ਕਰ ਕੇ ਧਾਰਮਿਕ ਗ੍ਰੰਥ ਦਾ ਰੂਪ ਦਿੱਤਾ ਹੈ। ਪਰ ਇਹ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਅਜਿਹਾ ਗ੍ਰੰਥ ਹਨ ਜਿਨ੍ਹਾਂ ਨੂੰ ਗੁਰੂ ਸਾਹਿਬਾਨ ਨੇ ਆਪਣੇ ਹੱਥੀਂ ਤਿਆਰ ਕਰ ਕੇ ਸੰਪੂਰਨਤਾ ਦਿੱਤੀ ਤੇ ਗੁਰੂ ਪਦਵੀ 'ਤੇ ਸੁਭਾਇਮਾਨ ਕੀਤਾ। ਗੁਰੂ ਦਾ ਰੁਤਬਾ ਪ੍ਰਾਪਤ ਹੋਣ ਕਰਕੇ ਇਸ ਮਹਾਨ

ਪਵਿੱਤਰ ਗ੍ਰੰਥ ਦੀ ਸਾਂਭ-ਸੰਭਾਲ ਲਈ ਉਚੇਚੀ ਮਰਯਾਦਾ ਨਿਸਚਿਤ ਹੈ। ਅੰਮ੍ਰਿਤ ਵੇਲੇ ਪਵਿੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨਾ, ਇਨ੍ਹਾਂ ਦੀ ਹਜ਼ੂਰੀ ਵਿਚ ਕੀਰਤਨ ਕਰਨਾ, ਅਰਦਾਸ ਕਰਨਾ, ਹੁਕਮਨਾਮਾ ਲੈਣਾ ਤੇ ਰਾਤ ਨੂੰ ਸੁਖ-ਆਸਨ ਲਈ ਵਿਸ਼ੇਸ਼ ਇੰਤਜ਼ਾਮ ਕੀਤਾ ਜਾਂਦਾ ਹੈ, ਇਹ ਵਿਸ਼ੇਸ਼ ਕਾਰਜ ਬਾਕੀ ਸਭ ਧਰਮ ਗ੍ਰੰਥਾਂ ਤੋਂ ਵਿਲੱਖਣ ਤੇ ਨਿਵੇਕਲੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗਿਆਨ ਦਾ ਅਸੀਮ ਸੋਮਾ ਅਤੇ ਜੀਵਨ-ਮੁਕਤੀ ਦੇ ਸਿਧਾਂਤ ਦਾ ਅਦੁੱਤੀ ਪੈਗ਼ਾਮ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਹਿਣਸ਼ੀਲਤਾ, ਸਾਂਝੀਵਾਲਤਾ ਅਤੇ ਅਨੋਖੇ ਸਦਾਚਾਰ ਦੀ ਵਿਚਾਰਧਾਰਾ ਦਾ ਸਦਾ ਬਹਾਰ ਵਹਿਣ ਵਾਲਾ ਮਿੱਠਾ ਅੰਮ੍ਰਿਤ ਚਸ਼ਮਾ ਹੈ। ਇਸ ਗ੍ਰੰਥ ਸਾਹਿਬ ਦੀ ਮਹਾਨਤਾ ਤੇ ਵਿਲੱਖਣ ਵਿਸ਼ੇਸ਼ਤਾ ਬਾਰੇ ਨੋਬਲ ਪੁਰਸਕਾਰ ਵਿਜੇਤਾ ਮਿਸਿਜ਼ ਪਰਲ ਬੱਕ ਦੇ ਸ਼ਬਦਾਂ ਵਿਚ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸਾਰੇ ਸੰਸਾਰ ਲਈ ਸਾਂਝੀ ਹੈ। ਇਹ ਇਕ ਮਹਾਨ ਗ੍ਰੰਥ ਹੈ ਜੋ ਸਮੇਂ ਅਤੇ ਸਥਾਨ ਦੀਆਂ ਹੱਦਾਂ ਤੋਂ ਪਾਰ ਸਮੁੱਚੀ ਮਨੁੱਖਤਾ ਨੂੰ ਉਪਦੇਸ਼ ਦਿੰਦਾ ਹੈ ਅਤੇ ਆਪਣੇ ਅਸਲ ਸੋਮੇ ਨਾਲ ਅਭੇਦ ਹੋਣ ਦਾ ਰਾਹ ਦਰਸਾਉਂਦਾ ਹੈ।"

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਲੀ ਸਾਰੀ ਗੁਰਬਾਣੀ ਸਾਂਝੀਵਾਲਤਾ, ਪਰਉਕਾਰ, ਧਾਰਮਿਕ ਸਹਿਣਸ਼ੀਲਤਾ, ਨਿਰਵੈਰਤਾ, ਸੇਵਾ ਅਤੇ ਵੰਡ ਛਕਣ ਦਾ ਸੰਦੇਸ਼ ਦਿੰਦੀ ਹੈ। ਸਮੁੱਚੀ ਮਾਨਵਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਚੰਗੀ ਸੇਧ ਤੇ ਪ੍ਰੇਰਨਾ ਲੈ ਸਕਦੀ ਹੈ ਤੇ ਲੈ ਰਹੀ ਹੈ। ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਹੇਠ ਰਹਿ ਕੇ, ਵਹਿਮਾਂ-ਭਰਮਾਂ ਅਤੇ ਕਰਮ-ਕਾਂਡਾਂ ਨੂੰ ਤਿਆਗ ਕੇ ਗੁਰਸਿੱਖੀ ਜੀਵਨ ਦ੍ਰਿੜ੍ਹ ਕਰਨਾ ਚਾਹੀਦਾ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਸੂਲਾਂ 'ਤੇ ਚੱਲਦਿਆਂ ਸ਼ਬਦ-ਗੁਰੂ ਨੂੰ ਮੰਨਣਾ ਤੇ ਪ੍ਰਚਾਰਨਾ ਹੈ। ਆਪਣੇ ਬੱਚਿਆਂ ਨੂੰ ਵੀ ਗੁਰਸਿੱਖੀ ਜੀਵਨ ਦੀ ਜਾਚ ਦ੍ਰਿੜ੍ਹ ਕਰਵਾਉਣੀ ਚਾਹੀਦੀ ਹੈ। ■

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਇੰਚਾਰਜ ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਤੀ ੨੧ ਅਗਸਤ ੨੦੧੩ ਨੂੰ ਗੁਰਦੁਆਰਾ ਮੰਜੀ ਸਾਹਿਬ ਨਾਲ ਅਟੈਚ ਗੁ: ਬਾਦਸ਼ਾਹੀ ਬਾਗ ਅੰਬਾਲਾ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ੧੯ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

# ਸ੍ਰੀ ਗੁਰੂ ਰਾਮਦਾਸ ਜੀ

*-ਸ੍ਰੀ ਰਮੇਸ਼ ਬੱਗਾ ਚੋਹਲਾ**

੧੫ਵੀਂ ਸਦੀ ਵਿਚ ਉੱਭਰਿਆ ਸਿੱਖ ਧਰਮ ਨਵੀਨ ਅਤੇ ਵਿਲੱਖਣ ਕਦਰਾਂ-ਕੀਮਤਾਂ ਦਾ ਤਰਜ਼ਮਾਨ ਰਿਹਾ ਹੈ। ਇਸ ਦੇ ਰਹਿਬਰਾਂ ਨੇ ਜਿੱਥੇ ਸਦੀਵੀਂ ਤੌਰ 'ਤੇ ਉਸ ਮਾਲਕ ਨੂੰ ਹਿਰਦੇ ਵਿਚ ਵਸਾਉਣ ਦੀ ਗੱਲ ਕੀਤੀ ਹੈ ਉੱਥੇ ਕਿਰਤ ਨੂੰ ਵਡਿਆਉਂਦਿਆ ਹੋਇਆਂ ਇਸ ਨੂੰ ਆਪਸ ਵਿਚ ਵੰਡ ਕੇ ਛਕਣ ਦੀ ਹਾਮੀ ਵੀ ਚੰਗੀ ਤਰ੍ਹਾਂ ਭਰੀ ਹੈ। ਗੁਰੂ ਸਾਹਿਬਾਨ ਨੇ ਆਪਣੇ-ਆਪਣੇ ਸਮਿਆਂ ਵਿਚ ਕੁਝ ਅਜਿਹੀਆਂ ਕਲਿਆਣਕਾਰੀ ਪਿਰਤਾਂ ਪਾਈਆਂ ਹਨ ਜੋ ਇਸ ਜਗ ਨੂੰ 'ਸਚੈ ਕੀ ਹੈ ਕੋਠੜੀ' ਮੰਨ ਕੇ ਮਨੁੱਖ ਨੂੰ ਸੱਚਾ ਅਤੇ ਸੁੱਚਾ ਵਿਹਾਰ ਕਰਨ ਲਈ ਪ੍ਰੇਰਦੀਆਂ ਰਹਿੰਦੀਆਂ ਹਨ। ਇਹ ਪਿਰਤਾਂ ਮਨੁੱਖ ਨੂੰ ਅੰਧਕਾਰਮਈ ਪੈਂਡਿਆਂ ਤੋਂ ਮੁੜ ਕੇ ਉਜਿਆਰੇ ਮਾਰਗ ਦਾ ਪਾਂਧੀ ਬਣਾਉਂਦੀਆਂ ਆ ਰਹੀਆਂ ਹਨ।

ਸਿੱਖ ਧਰਮ ਵਿਸ਼ੇਸ਼ ਰੂਪ ਵਿਚ ਆਪਸੀ ਮੁਹੱਬਤ, ਸਦਭਾਵਨਾ ਅਤੇ ਸਹਿਣਸ਼ੀਲਤਾ ਵਾਲੀ ਸੁਰ ਪੈਦਾ ਕਰਨ ਵਾਲਾ ਇਕ ਅਜਿਹਾ ਧਰਮ ਹੈ ਜੋ ਸੰਸਾਰ ਦੇ ਚੋਣਵੇਂ ਧਰਮਾਂ ਵਿਚ ਇਕ ਅਹਿਮ ਸਥਾਨ ਰੱਖਦਾ ਹੈ।

ਇਹ ਧਰਮ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਨਿਰਧਾਰਿਤ ਕੀਤੀ ਜੀਵਨ-ਜਾਚ ਅਨੁਸਾਰ 'ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ" ਦੇ ਅਨੁਸਾਰ ਇੱਕੋ (ਨਾਨਕ) ਜੋਤ ਵਿੱਚੋਂ ਨੌਂ ਗੁਰੂ ਸਾਹਿਬਾਨ ਦੇ ਰਾਹੀਂ ਪ੍ਰਫੁਲਿਤ ਹੋਇਆ ਹੈ। ਇਨ੍ਹਾਂ ਗੁਰੂ ਸਾਹਿਬਾਨ ਦੇ ਵਿਸ਼ੇਸ਼ ਉਪਰਾਲਿਆਂ ਸਦਕਾ ਸਿੱਖ ਧਰਮ ਨੇ ਇਕ ਨਵੀਨ ਅਤੇ ਆਦਰਪੂਰਵਕ ਜੀਵਨ-ਜੁਗਤ ਜਿਵੇਂ ਭਗਤੀ ਤੋਂ ਸ਼ਕਤੀ ਦਾ ਸੁਮੇਲ, ਵਰਣ ਵੰਡ ਨੂੰ ਰੱਦ ਕਰਨ ਵਾਲੀ ਇਨਕਲਾਬੀ ਸੋਚ, ਸਾਂਝੀਵਾਲਤਾ ਦਾ ਸੰਦੇਸ਼ ਦੇਣ ਵਾਲੀ ਗੁਰਬਾਣੀ, ਅਤੇ ਮਿਲ-ਬੈਠ ਕੇ ਦੁਬਿਧਾ ਦੂਰ ਕਰਨ ਵਾਲੀ ਪਹੁੰਚ ਨਾਲ ਸਰਬੱਤ ਦੇ ਭਲੇ ਦੀ ਕਾਮਨਾ ਕੀਤੀ ਹੈ। ਇਸ ਤਰ੍ਹਾਂ ਦੀ ਕਾਮਨਾ ਕਰਨ ਵਾਲਿਆਂ ਵਿਚ ਹੀ ਸ਼ਾਮਿਲ ਸਨ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ।

ਸ੍ਰੀ ਗੁਰੂ ਰਾਮਦਾਸ ਜੀ ਜਿਨ੍ਹਾਂ ਦਾ ਬਚਪਨ ਦਾ ਨਾਮ ਭਾਈ ਜੇਠਾ ਸੀ, ਦਾ ਜਨਮ ੨੪ ਸਤੰਬਰ ੧੫੩੪ ਈ: ਨੂੰ ਚੂਨਾ ਮੰਡੀ ਲਾਹੌਰ ਦੇ ਵਸਨੀਕ ਭਾਈ ਹਰਿਦਾਸ ਜੀ ਅਤੇ ਮਾਤਾ ਦਇਆ ਕੌਰ ਜੀ ਦੇ ਘਰ ਹੋਇਆ। ਪਲੇਠਾ ਪੁੱਤਰ ਹੋਣ ਕਰਕੇ ਇਨ੍ਹਾਂ ਦਾ ਨਾਮ ਭਾਈ ਜੇਠਾ ਜੀ ਹੋ ਗਿਆ। ਜਿਸ ਦਿਨ ਭਾਈ ਜੇਠਾ ਜੀ ਦਾ

**ਮਕਾਨ ਨੰ: ੧੩੪੮/੧੭/੧, ਗਲੀ ਨੰ: ੮ ਹੈਬੋਵਾਲ ਖੁਰਦ, ਲੁਧਿਆਣਾ ਮੋ: ੯੪੬੩੧-੩੨੭੧੯*

ਜਨਮ ਹੋਇਆ ਉਸ ਵਕਤ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਰੇਸ ਲੱਗਭਗ ੬੫ ਸਾਲ, ਸ੍ਰੀ ਗੁਰੂ ਅਮਰਦਾਸ ਜੀ ਦੀ ੫੫ ਸਾਲ ਅਤੇ ਭਾਈ ਲਹਿਣਾ ਜੀ ਦੀ ੩੦ ਸਾਲ ਸੀ। ਭਾਵੇਂ ਚਾਰੇ ਗੁਰੂ ਸਾਹਿਬਾਨ ਜਿਸਮਾਨੀ ਤੌਰ 'ਤੇ ਮੌਜੂਦ ਸਨ ਪਰ ਮਿਲਾਪ ਅਜੇ ਪਹਿਲੀ ਪਾਤਸ਼ਾਹੀ ਅਤੇ ਭਾਈ ਲਹਿਣਾ ਜੀ ਦਾ ਹੀ ਹੋਇਆ ਸੀ।

ਭਾਈ ਜੇਠਾ ਜੀ ਅਜੇ ਬਚਪਨ ਦੀਆਂ ਦਹਿਲੀਜ਼ਾਂ ਉੱਪਰ ਹੀ ਵਿਚਰ ਰਹੇ ਸਨ ਕਿ ਪਹਿਲਾਂ ਮਾਤਾ ਜੀ ਅਤੇ ਫਿਰ ਪਿਤਾ ਸ੍ਰੀ ਹਰਿਦਾਸ ਜੀ ਇਸ ਦੁਨੀਆ ਤੋਂ ਕੂਚ ਕਰ ਗਏ। ਜਦੋਂ ਆਪ ਦੁਨਿਆਵੀ ਤੌਰ 'ਤੇ ਯਤੀਮ ਹੋ ਗਏ ਤਾਂ ਆਪ ਜੀ ਦੀ ਨਾਨੀ ਆਪ ਨੂੰ ਆਪਣੇ ਪਿੰਡ ਬਾਸਰਕੇ ਲੈ ਆਈ। ਲਾਹੌਰ ਤੋਂ ਦੋਹਤੇ ਦੇ ਆਪਣੇ ਨਾਨਕੇ ਘਰ ਆਉਣ ਦੀ ਖ਼ਬਰ ਸਾਰੇ ਪਿੰਡ ਵਿਚ ਫੈਲ ਗਈ। ਪਿੰਡ ਦੇ ਬਹੁਤ ਸਾਰੇ ਨੇਕ ਪੁਰਸ਼ ਅਤੇ ਔਰਤਾਂ ਬਾਲਕ ਜੇਠੇ ਦਾ ਧੀਰ ਧਰਾਉਣ ਲਈ ਆਉਣ ਲੱਗੇ। ਇਨ੍ਹਾਂ ਧੀਰ ਧਰਾਉਣ ਵਾਲਿਆਂ ਵਿਚ ਸ੍ਰੀ (ਗੁਰੂ) ਅਮਰਦਾਸ ਜੀ ਵੀ ਸਨ। ਉਨ੍ਹਾਂ ਦੇ ਕੋਮਲ ਹਿਰਦੇ 'ਤੇ ਭਾਈ ਜੇਠੇ ਦੀ ਦੁਖਦਾਈ ਸਥਿਤੀ ਦਾ ਬੜਾ ਡੂੰਘਾ ਅਸਰ ਹੋਇਆ। ਇਸ ਅਸਰ ਕਰਕੇ ਉਨ੍ਹਾਂ ਦੀ ਆਪਸੀ ਨੇੜਤਾ ਕਾਫੀ ਵਧਣ ਲੱਗ ਪਈ।

ਭਾਈ ਜੇਠਾ ਜੀ ਆਪਣੇ ਨਾਨਕੇ ਘਰ ਰਹਿ ਕੇ ਘੁੰਙਣੀਆਂ ਵੇਚਣ ਦੀ ਕਾਰ ਕਰਿਆ ਕਰਦੇ ਸਨ ਅਤੇ ਇਨ੍ਹਾਂ ਦੀ ਵੱਟਕ ਨਾਲ ਆਪਣੀ ਅਤੇ ਨਾਨੀ ਜੀ ਦੀ ਉਦਰ-ਜਵਾਲਾ ਸ਼ਾਂਤ ਕਰਿਆ ਕਰਦੇ ਸਨ। ਇਸ ਸਮੇਂ ਦੌਰਾਨ ਸ੍ਰੀ (ਗੁਰੂ) ਅਮਰਦਾਸ ਜੀ ਜਦੋਂ ਕਦੇ ਖਡੂਰ ਸਾਹਿਬ ਤੋਂ ਬਾਸਰਕੇ ਆਉਂਦੇ ਤਾਂ ਉਹ ਭਾਈ ਜੇਠਾ ਜੀ ਨੂੰ ਜ਼ਰੂਰ ਮਿਲਦੇ ਅਤੇ ਘੰਟਿਆਂ ਬੱਧੀ ਦੁਨਿਆਵੀ ਅਤੇ ਇਲਾਹੀ ਗੱਲਾਂ ਹੁੰਦੀਆਂ ਰਹਿੰਦੀਆਂ।

ਜਦੋਂ ਗੋਂਦੇ ਖੱਤਰੀ ਦੀ ਬੇਨਤੀ 'ਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਦਰਿਆ ਬਿਆਸ ਦੇ ਕਿਨਾਰੇ ਗੋਇੰਦਵਾਲ ਸਾਹਿਬ ਨਗਰ ਵਸਾਇਆ ਤਾਂ ਉਨ੍ਹਾਂ ਦੇ ਕਈ ਰਿਸ਼ਤੇਦਾਰ ਅਤੇ ਸਨੇਹੀ ਵੀ ਗੋਇੰਦਵਾਲ ਸਾਹਿਬ ਆ ਗਏ। ਗੁਰੂ ਦਰਸ਼ਨਾਂ ਦੀ ਤਾਂਘ ਭਾਈ ਜੇਠਾ ਜੀ ਨੂੰ ਵੀ ਇੱਥੇ ਲੈ ਆਈ। ਉਸ ਵਕਤ ਉਨ੍ਹਾਂ ਦੀ ਆਯੂ ਕੋਈ ੧੨ ਕੁ ਸਾਲ ਦੀ ਸੀ। ਅਵਸਥਾ ਭਾਵੇਂ ਅਜੇ ਬਾਲਪਨ ਵਾਲੀ ਹੀ ਸੀ ਪਰ ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਭਾਵ ਸਦਕਾ ਸੂਝ ਵਿਚ ਪਕਿਆਈ ਆ ਰਹੀ ਸੀ। ਇਸ ਪਕਿਆਈ ਸਦਕਾ ਸ੍ਰੀ ਗੁਰੂ ਨਾਨਕ ਸਾਹਿਬ ਦੇ ਦਰਬਾਰ ਦੀ ਰੰਗਤ ਭਾਈ ਜੇਠਾ ਜੀ 'ਤੇ ਖੂਬ ਚੜਨ ਲੱਗੀ।

ਸ੍ਰੀ ਗੁਰੂ ਅਮਰਦਾਸ ਜੀ ਨੇ ਭਾਈ ਜੇਠਾ ਜੀ ਨੂੰ ੧੦-੧੨ ਸਾਲ ਆਪਣੀ ਨਿਗਰਾਨੀ ਵਿਚ ਰੱਖਿਆ ਅਤੇ ਉਨ੍ਹਾਂ ਸਾਰੇ ਗੁਣਾਂ ਨੂੰ ਵਾਚਿਆ ਸੀ ਜੋ ਕਿਸੇ ਉਚੇਰੀ ਜ਼ਿੰਮੇਵਾਰੀ ਨੂੰ ਨਿਭਾਉਣ ਲਈ ਜ਼ਰੂਰੀ ਹੁੰਦੇ ਹਨ। ਗੁਰੂ ਸਾਹਿਬ ਨੇ ਇਨ੍ਹਾਂ ਗੁਣਾਂ ਦੀ ਕਦਰ ਕਰਦਿਆਂ ੨੨ ਫੱਗਣ ਸੰਮਤ ੧੬੧੦ ਨੂੰ ਆਪਣੀ ਲਾਡਲੀ ਸਪੁੱਤਰੀ ਬੀਬੀ

ਭਾਨੀ ਜੀ ਦਾ ਵਿਆਹ ਭਾਈ ਜੇਠਾ ਜੀ ਨਾਲ ਕਰ ਦਿੱਤਾ। ਇਸ ਬਖ਼ਸ਼ਿਸ਼ ਨਾਲ ਭਾਈ ਜੇਠਾ ਜੀ ਗੁਰੂ-ਦਰਬਾਰ ਦੇ ਨਾਲ-ਨਾਲ ਗੁਰੂ-ਪਰਵਾਰ ਦੇ ਅੰਗ ਬਣ ਗਏ।

ਜਦੋਂ ੧੫੫੭ ਈ: ਵਿਚ ਤੀਸਰੇ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਸਮਾਜਿਕ ਬਰਾਬਰੀ ਦੇ ਸਿਧਾਂਤ ਨੂੰ ਲਾਗੂ ਕਰਨ ਲਈ ਸਮਾਜ ਵਿੱਚੋਂ ਛੂਤ-ਛਾਤ ਖਤਮ ਕਰਨ ਦਾ ਬੀੜਾ ਚੁੱਕਿਆ ਤਾਂ ਕੁਝ ਗੁਰੂ-ਘਰ ਦੇ ਦੋਖੀਆਂ ਅਤੇ ਸਮਾਜ ਵਿਰੋਧੀਆਂ ਕੋਲੋਂ ਇਹ ਗੱਲ ਬਰਦਾਸ਼ਤ ਨਾ ਹੋ ਸਕੀ। ਉਨ੍ਹਾਂ ਵਿੱਚੋਂ ਕਿਸੇ ਨੇ ਅਕਬਰ ਬਾਦਸ਼ਾਹ ਕੋਲ ਜਾ ਕੇ ਗੁਰੂਕਿਆਂ ਦੇ ਖ਼ਿਲਾਫ਼ ਕੰਨ ਭਰ ਦਿੱਤੇ। ਆਪਣੀ ਸ਼ੰਕਾ ਨਵਿਰਤੀ ਅਤੇ ਤਸੱਲੀ ਲਈ ਬਾਦਸ਼ਾਹ ਨੇ ਗੁਰੂ ਦਰਬਾਰ ਵੱਲ ਸੱਦਾ-ਪੱਤਰ ਭੇਜ ਦਿੱਤਾ। ਬਿਰਧ ਸਰੀਰ ਹੋਣ ਕਰਕੇ ਤੀਸਰੇ ਪਾਤਸ਼ਾਹ ਨੇ ਗੁਰੂ-ਘਰ ਦੀ ਵਕਾਲਤ ਲਈ ਭਾਈ ਜੇਠਾ ਜੀ ਦੀ ਡਿਊਟੀ ਲਗਾ ਦਿੱਤੀ। ਭਾਈ ਜੇਠਾ ਜੀ ਨੇ ਸਿੱਖੀ ਦੇ ਸਿਧਾਂਤਾਂ ਦੀ ਇੰਨੇ ਸੁਚੱਜੇ ਢੰਗ ਨਾਲ ਵਿਆਖਿਆ ਕੀਤੀ ਕਿ ਅਕਬਰ ਦੇ ਸਭ ਭਰਮ-ਭੁਲੇਖੇ ਦੂਰ ਹੋ ਗਏ।

ਦੁਨਿਆਵੀ ਪੱਖੋਂ ਭਾਈ ਜੇਠਾ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਦਮਾਦ ਸਨ ਪਰ ਇਸ ਰਿਸ਼ਤੇ ਦਾ ਉਨ੍ਹਾਂ ਦੇ ਮਨ ਵਿਚ ਰਤੀ ਭਰ ਵੀ ਗੁਮਾਨ ਨਹੀਂ ਸੀ। ਬਾਉਲੀ ਸਾਹਿਬ ਦੇ ਨਿਰਮਾਣ-ਕਾਰਜ ਸਮੇਂ ਉਹ ਵੀ ਇਕ ਨਿਮਾਣੇ ਸਿੱਖ ਵਾਂਗ ਸਿਰ 'ਤੇ ਟੋਕਰੀ ਢੋਅ ਕੇ ਸੇਵਾ ਕਰਿਆ ਕਰਦੇ ਸਨ। ਇਕ ਦਿਨ ਜਦੋਂ ਉਹ ਤਨ-ਮਨ ਨਾਲ ਸੇਵਾ ਵਿਚ ਲੀਨ ਸਨ ਤਾਂ ਲਾਹੌਰ ਤੋਂ ਉਨ੍ਹਾਂ ਦੇ ਸ਼ਰੀਕੇ-ਭਾਈਚਾਰੇ ਦੇ ਕੁਝ ਲੋਕ ਹਰਿਦੁਆਰ ਆਦਿ ਤੀਰਥਾਂ-ਸਥਾਨਾਂ ਦੇ ਦਰਸ਼ਨਾਂ ਲਈ ਜਾਂਦੇ ਹੋਏ ਸ੍ਰੀ ਗੋਇੰਦਵਾਲ ਵਿਖੇ ਆ ਗਏ। ਜਦੋਂ ਉਨ੍ਹਾਂ ਨੇ ਤੱਕਿਆ ਕਿ ਭਾਈ ਜੇਠਾ ਮਜ਼ਦੂਰਾਂ ਵਾਂਗੂ ਸਿਰ 'ਤੇ ਟੋਕਰੀ ਚੁੱਕੀ ਜਾ ਰਿਹਾ ਹੈ ਤਾਂ ਖ਼ਾਹਮਖ਼ਾਹ ਹੀ ਕ੍ਰੋਧਿਤ ਹੋ ਉੱਠੇ। ਕ੍ਰੋਧ ਵਿਚ ਆ ਕੇ ਉਹ ਸ਼ਿਸ਼ਟਾਚਾਰ ਦਾ ਪੱਲਾ ਵੀ ਛੱਡ ਬੈਠੇ। ਭਰੇ-ਪੀਤੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਕਹਿਣ ਲੱਗੇ ਕਿ, "ਸਾਡੇ ਭਰਾ ਜੇਠੇ ਕੋਲੋਂ ਮਜ਼ਦੂਰੀ ਕਰਵਾ ਕੇ ਤੁਸੀਂ ਸਾਡੇ ਮਾਨ-ਸਤਿਕਾਰ ਨੂੰ ਢਾਹ ਲਗਾਈ ਹੈ। ਤੁਹਾਡੇ ਇਸ ਵਤੀਰੇ ਨਾਲ ਸਾਨੂੰ ਬੜੀ ਨਮੋਸ਼ੀ ਹੋਈ ਹੈ।"

ਆਪਣੇ ਸ਼ਰੀਕੇ-ਭਾਈਚਾਰੇ ਦੀਆਂ ਖਰਵੀਆਂ ਗੱਲਾਂ ਕਾਰਨ ਭਾਈ ਜੇਠਾ ਜੀ ਨੇ ਤੀਸਰੇ ਪਾਤਸ਼ਾਹ ਕੋਲੋਂ ਹੱਥ ਜੋੜ ਕੇ ਮੁਆਫੀ ਮੰਗ ਲਈ ਅਤੇ ਕਹਿਣ ਲੱਗੇ ਕਿ, "ਸੱਚੇ ਪਾਤਸ਼ਾਹ ਇਹ ਸਾਰੇ ਅਣਜਾਣ ਹਨ, ਇਨ੍ਹਾਂ ਦੀਆ ਕੌੜੀਆਂ-ਕੁਸੈਲੀਆਂ ਅਤੇ ਮਨ ਦੀ ਮੈਲੀਆਂ ਗੱਲਾਂ ਨੂੰ ਲੇਖੇ ਵਿਚ ਨਾ ਲਿਆਉਣਾ।" ਇਸ ਤਰ੍ਹਾਂ ਕਰਕੇ ਭਾਈ ਸਾਹਿਬ ਨੇ ਜਿੱਥੇ ਆਪਣੇ ਸ਼ਰੀਕੇ ਦੀ ਰੱਖ ਦਿਖਾਈ ਉੱਥੇ ਗੁਰੂ ਸਾਹਿਬ ਦੀ ਪ੍ਰਸੰਨਤਾ ਦੇ ਪਾਤਰ ਵੀ ਬਣ ਗਏ।

ਪਰਵਾਰਿਕ ਪੱਖੋਂ ਆਪ ਜੀ ਦੇ ਘਰ ਤਿੰਨ ਪੁੱਤਰਾਂ ਬਾਬਾ ਪ੍ਰਿਥੀ ਚੰਦ, ਬਾਬਾ

ਮਹਾਂਦੇਵ ਅਤੇ ਸ੍ਰੀ (ਗੁਰੂ) ਅਰਜਨ ਦੇਵ ਜੀ (ਪੰਚਮ ਪਾਤਸ਼ਾਹ) ਨੇ ਜਨਮ ਲਿਆ। ਬਾਬਾ ਪ੍ਰਿਥੀ ਚੰਦ ਭਾਵੇਂ ਘਰ ਦਾ ਵੱਡਾ ਪੁੱਤਰ ਸੀ ਪਰ ਆਪਣੇ ਲਾਲਚੀ ਅਤੇ ਵਡਿਆਈ ਖ਼ੋਰੇ ਸੁਭਾਅ ਕਾਰਨ ਆਪਣੇ ਗੁਰੂ-ਪਿਤਾ ਦੀਆਂ ਖੁਸ਼ੀਆਂ (ਗੁਰਗੱਦੀ) ਲੈਣ ਤੋਂ ਵਾਂਝਾ ਰਹਿ ਗਿਆ। ਇਸ ਵਾਂਝੇਪਨ ਕਾਰਨ ਹੀ ਉਹ ਸਾਰੀ ਹਯਾਤੀ ਈਰਖਾ ਅਤੇ ਦਵੈਤ ਦੀ ਅੱਗ ਵਿਚ ਸੜਦਾ ਰਿਹਾ ਅਤੇ ਨਾਨਕ ਨਾਮ-ਲੇਵਾ ਸੰਗਤਾਂ ਦੀ ਨਫ਼ਰਤ ਦਾ ਪਾਤਰ ਬਣਦਾ ਰਿਹਾ।

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਲਗਾਇਆ ਸਿੱਖੀ ਦਾ ਬੂਟਾ ਜਿਵੇਂ-ਜਿਵੇਂ ਜੋਬਨ 'ਤੇ ਹੋਈ ਜਾ ਰਿਹਾ ਸੀ ਇਸ ਦੀ ਮਹਿਕ ਵੀ ਦੂਰ-ਦੁਰਾਡੇ ਤਕ ਫੈਲਦੀ ਜਾ ਰਹੀ ਸੀ ਭਾਵ ਗੁਰੂ ਸਾਹਿਬਾਨ ਦੇ ਪਰਉਪਕਾਰੀ ਉਪਰਾਲਿਆਂ ਸਦਕਾ ਸਿੱਖਾਂ ਦੀ ਤਾਦਾਦ ਵਿਚ ਕਾਫ਼ੀ ਵਾਧਾ ਹੋਈ ਜਾ ਰਿਹਾ ਸੀ। ਇਸ ਵਾਧੇ ਕਾਰਨ ਹੀ ਸਿੱਖੀ ਦਾ ਪ੍ਰਚਾਰ ਕੇਂਦਰ ਸ੍ਰੀ ਗੋਇੰਦਵਾਲ ਸਾਹਿਬ ਤੋਂ ਗੁਰੂ ਕੇ ਚੱਕ (ਸ੍ਰੀ ਅੰਮ੍ਰਿਤਸਰ ਸਾਹਿਬ) ਵਿਖੇ ਲੈ ਜਾਣ ਦੀ ਵਿਉਂਤਬੰਦੀ ਕੀਤੀ ਗਈ। ਇਸ ਵਿਉਂਤਬੰਦੀ ਨੂੰ ਅਮਲੀ ਰੂਪ ਦੇਣ ਦੀ ਜ਼ਿੰਮੇਵਾਰੀ ਭਾਈ ਜੇਠਾ ਜੀ ਨੂੰ ਦਿੱਤੀ ਗਈ। ਆਪ ਜੀ ਨੇ ਇਹ ਜ਼ਿੰਮੇਵਾਰੀ ਪੂਰੀ ਤਨਦੇਹੀ ਨਾਲ ਨਿਭਾਈ ਜਿਸ ਦੀ ਬਦੌਲਤ 'ਗੁਰੂ ਕਾ ਚੱਕ' ਇਕ ਚੰਗੀ ਰੌਣਕ ਵਾਲਾ ਨਗਰ ਬਣ ਗਿਆ।

ਸ੍ਰੀ ਗੁਰੂ ਅਮਰਦਾਸ ਜੀ ਹੁਣ ਸਰੀਰਿਕ ਰੂਪ ਵਿਚ ਕਾਫੀ ਬਿਰਧ ਹੋ ਚੁੱਕੇ ਸਨ। ਆਪਣਾ ਸੱਚਖੰਡ ਵਾਪਸੀ ਸਮਾਂ ਨੇੜ੍ਹੇ ਆਇਆ ਜਾਣ ਕੇ ਉਨ੍ਹਾਂ ਨੇ ਗੁਰੂ-ਘਰ ਦੀ ਮਰਯਾਦਾ ਅਨੁਸਾਰ ਸੰਮਤ ੧੬੩੧ ਦੇ ਭਾਦਰੋਂ ਮਹੀਨੇ ਵਿਚ ਸਮੂਹ ਸੰਗਤ ਅਤੇ ਆਪਣੇ ਪਰਵਾਰ ਦੇ ਸਨਮੁਖ ਭਾਈ ਜੇਠਾ ਜੀ ਨੂੰ ਗੁਰੂ ਨਾਨਕ ਪਾਤਸ਼ਾਹ ਦੇ ਘਰ ਦਾ ਚੌਥਾ (ਗੁਰਗੱਦੀ ਦੇ ਕੇ) ਵਾਰਸ ਥਾਪ ਕੇ ਸ੍ਰੀ ਗੁਰੂ ਰਾਮਦਾਸ ਜੀ ਬਣਾ ਦਿੱਤਾ।

ਗੁਰਿਆਈ ਦੀ ਬਖ਼ਸ਼ਿਸ਼ ਕੋਈ ਛੋਟੀ ਜਾਂ ਸਧਾਰਨ ਗੱਲ ਨਹੀਂ ਸੀ ਕਿਉਂਕਿ ਸ੍ਰੀ ਗੁਰੂ ਰਾਮਦਾਸ ਨੂੰ ਉਹ ਰੱਬੀ ਤਖਤ ਦੀ ਪ੍ਰਾਪਤੀ ਹੋ ਗਈ ਸੀ ਜਿਸ ਦੇ ਅੱਗੇ ਰਾਜੇ-ਮਹਾਰਾਜਿਆਂ ਦਾ ਸੀਸ ਝੁਕਦਾ ਆ ਰਿਹਾ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਦਰਬਾਰ ਵਿੱਚੋਂ ਇਕ ਨਿਮਾਣੇ ਸਿੱਖ ਨੂੰ ਮਿਲੇ ਮਾਣ ਨੂੰ ਦੇਖ ਕੇ ਆਪ ਵੈਰਾਗ ਵਿਚ ਆ ਗਏ ਅਤੇ ਬੋਲ ਉਠੇ:-

*ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥*
*ਹਮ ਰੁਲਤੇ ਫਿਰਤੇ ਕੋਈ ਬਾਤ ਨਾ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥*
*(ਪੰਨਾ ੧੬੭)*

ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੀ ਕਿਰਪਾ ਨਾਲ ਮਾਝੇ ਦਾ ਇਲਾਕਾ ਜਾਗ ਪਿਆ। ਇਸ ਜਾਗ ਕਾਰਨ ਗੁਰੂ ਸਾਹਿਬ ਨੇ ਸੋਚਿਆ ਕਿ ਇਸ ਕੇਂਦਰੀ ਸਥਾਨ (ਸ੍ਰੀ ਅੰਮ੍ਰਿਤਸਰ ਸਾਹਿਬ) 'ਤੇ ਇਕ ਸ਼ਾਨਦਾਰ ਧਾਰਮਿਕ ਸਥਾਨ ਉਸਾਰਿਆ

ਜਾਵੇ ਜੋ ਵਧ ਰਹੀ ਸੰਗਤ ਦੀਆਂ ਰੂਹਾਨੀ ਜ਼ਰੂਰਤਾਂ ਨੂੰ ਪੂਰੀਆਂ ਕਰ ਸਕੇ। ਇਹ ਸਥਾਨ ਦਰਿਆ ਤੋਂ ਹਟਵਾਂ ਹੋ ਕੇ ਇੱਥੇ ਸਰੋਵਰ ਬਣਾਉਣ ਦੀ ਤਜਵੀਜ਼ ਵੀ ਬਣਾਈ ਗਈ। ਅਜਿਹਾ ਕਰਨ ਪਿੱਛੇ ਗੁਰੂ ਸਾਹਿਬ ਦਾ ਇਕ ਮਨੋਰਥ ਇਹ ਵੀ ਸੀ ਇਸ ਪਵਿੱਤਰ ਜਗ੍ਹਾ ਉੱਪਰ ਜਿੱਥੇ ਕੰਨਾਂ ਨੂੰ ਇਲਾਹੀ ਬਾਣੀ ਦੀਆਂ ਧੁਨਾਂ ਸੁਣਾਈ ਦੇਣ ਉੱਥੇ ਨਾਲ ਨੇਤਰਾਂ ਨੂੰ ਹਰਿ ਦੇ ਘਰ (ਹਰਿਮੰਦਰ ਸਾਹਿਬ) ਦੇ ਖੁੱਲ੍ਹੇ ਦਰਸ਼ਨ-ਦੀਦਾਰੇ ਵੀ ਹੁੰਦੇ ਰਹਿਣ।

ਇਸ ਤਜਵੀਜ਼ ਨੂੰ ਅਮਲੀ ਰੂਪ ਦੇਣ ਲਈ ਸ਼ਰਧਾਵਾਨ ਸੰਗਤਾਂ ਦੇ ਭਰਪੂਰ ਸਹਿਯੋਗ ਦੀ ਲੋੜ ਸੀ। ਜਿਵੇਂ-ਜਿਵੇਂ ਇਹ ਸਹਿਯੋਗ (ਤਨ, ਮਨ ਅਤੇ ਧਨ ਨਾਲ) ਮਿਲਦਾ ਗਿਆ ਤਿਵੇਂ-ਤਿਵੇਂ ਗੁਰੂ-ਘਰ ਦੇ ਕਾਰਜ ਵੀ ਸੰਵਰਦੇ ਰਹੇ। ਪਹਿਲਾਂ ਸਰੋਵਰ ਅਤੇ ਉਸ ਤੋਂ ਬਾਅਦ ( ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ) ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਮੁਕੰਮਲ ਹੋ ਗਈ। ਇਨ੍ਹਾਂ ਦੋ ਮਹਾਨ ਉਪਰਾਲਿਆਂ ਨਾਲ ਸਿੱਖ ਧਰਮ ਦੇ ਨਕਸ਼-ਨੁਹਾਰ ਹੋਰ ਵੀ ਨਿਖਰਨ ਲੱਗ ਪਏ।

ਜਿਵੇਂ ਤੀਸਰੇ ਪਾਤਸ਼ਾਹ ਨੇ ਸਿੱਖੀ ਦੇ ਪ੍ਰਚਾਰ ਲਈ ੨੨ ਮੰਜੀਆਂ ਅਤੇ ੫੨ ਪੀੜ੍ਹਿਆਂ ਦੀ ਸਥਾਪਨਾ ਕੀਤੀ ਸੀ। ਉਸ ਨੂੰ ਅੱਗੇ ਵਧਾਉਂਦਿਆਂ ਹੋਇਆਂ ਸ੍ਰੀ ਗੁਰੂ ਰਾਮਦਾਸ ਜੀ ਨੇ ਮਸੰਦ ਪ੍ਰਥਾ ਦਾ ਅਰੰਭ ਕੀਤਾ। ਇਹ ਮਸੰਦ ਜਿੱਥੇ ਦੂਰ-ਦੁਰਾਡੇ ਦੇ ਇਲਾਕਿਆਂ ਵਿਚ ਸਿੱਖੀ ਦੇ ਸਿਧਾਂਤਾਂ ਦਾ ਪ੍ਰਚਾਰ ਕਰਿਆ ਕਰਦੇ ਹਨ ਉੱਥੇ ਨਾਲ ਹੀ ਗੁਰੂ ਕੇ ਪ੍ਰੇਮੀਆਂ ਤੋਂ ਮਾਇਆ ਇਕੱਠੀ ਕਰ ਕੇ ਗੁਰੂ ਕੀ ਗੋਲਕ ਤਕ ਵੀ ਪਹੁੰਚਾਇਆ ਕਰਦੇ ਸਨ।

ਭਾਵੇਂ ਸ੍ਰੀ ਗੁਰੂ ਰਾਮਦਾਸ ਜੀ ਕੋਲ ਬਹੁਤ ਸਾਰੇ ਰੁਝੇਵੇਂ ਸਨ ਪਰ ਉਨ੍ਹਾਂ ਦੀ ਤਰਜੀਹ ਹਮੇਸ਼ਾਂ ਹੀ ਕਾਰ-ਸੇਵਾ ਵਿਚ ਬਣੀ ਰਹਿੰਦੀ ਸੀ। ਵਕਤ ਮਿਲਣ 'ਤੇ ਉਹ ਆਪ ਵੀ ਟੋਕਰੀ ਚੁੱਕ ਲੈਂਦੇ ਅਤੇ ਇੱਟਾਂ, ਗਾਰੇ ਅਤੇ ਚੂਨੇ ਆਦਿ ਦੀ ਹੱਥੀਂ ਸੇਵਾ ਕਰਿਆ ਕਰਦੇ ਸਨ। ਇਹ ਸਭ ਕੁਝ ਉਹ ਕਿਰਤ ਦੇ ਸਿਧਾਂਤ ਨੂੰ ਵਡਿਆਉਣ ਅਤੇ ਪਕਿਆਉਣ ਲਈ ਵੀ ਕਰਦੇ ਸਨ। ਇਸ ਤਰ੍ਹਾਂ ਕਰਦਿਆਂ ਇਕ ਦਿਨ ਉਹ ਵੀ ਆ ਗਿਆ ਜਿਸ ਦਿਨ ਸ੍ਰੀ ਗੁਰੂ ਰਾਮਦਾਸ ਜੀ ਅਤੇ ਉਨ੍ਹਾਂ ਦੇ ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੁਚੱਜੀ ਅਗਵਾਈ ਅਤੇ ਸੰਗਤਾਂ ਦੇ ਭਰਵੇਂ ਸਹਿਯੋਗ ਸਦਕਾ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਧਰਤੀ 'ਤੇ ਸਵਰਗ ਦੀ ਝਲਕ (ਸੱਚਖੰਡ ਦੇ ਰੂਪ 'ਚ) ਦਿਖਾਈ ਦੇਣ ਲੱਗ ਪਈ। ਅਜੋਕੇ ਸਮੇਂ ਵੀ ਇਹ ਸਥਾਨ ਰੱਬੀ ਸਿਫ਼ਤ-ਸਲਾਹ ਦਾ ਇਕ ਪ੍ਰਮੁੱਖ ਕੇਂਦਰ ਹੈ।

ਗੁਰੂ ਪਰਵਾਰ ਦੇ ਤਿੰਨਾਂ ਸਾਹਿਬਜ਼ਾਦਿਆਂ ਵਿੱਚੋਂ ਸਭ ਤੋਂ ਛੋਟੇ ਸ੍ਰੀ (ਗੁਰੂ) ਅਰਜਨ ਦੇਵ ਜੀ ਦੀਨ ਅਤੇ ਦੁਨੀਆ ਦੇ ਮਾਮਲੇ ਵਿਚ ਸਭ ਤੋਂ ਵਧੇਰੇ ਯੋਗ ਸਾਬਤ ਹੋਏ।

*ਬਾਕੀ ਸਫਾ ੭੩ 'ਤੇ*

# ਭਗਤ ਕਬੀਰ ਜੀ ਦੀ ਬਾਣੀ ਵਿਚ ਕਰਮ ਮਾਰਗ

*-ਡਾ. ਗੁਰਵੀਰ ਸਿੰਘ**

ਪ੍ਰਭੂ ਦੀ ਸਮਾਧੀ ਲਈ ਪ੍ਰਵਾਨਿਤ ਸਾਧਨਾ-ਮਾਰਗਾਂ ਵਿਚ ਕਰਮ-ਮਾਰਗ ਦਾ ਵਿਸ਼ੇਸ਼ ਸਥਾਨ ਹੈ। ਹਰੇਕ ਮਤ ਅਤੇ ਧਰਮ ਵਿਚ ਵੇਦਾਂ ਤੋਂ ਲੈ ਕੇ ਕਿਸੇ ਨਾ ਕਿਸੇ ਰੂਪ ਵਿਚ ਕਰਮ-ਸਿਧਾਂਤ ਦਾ ਮਹੱਤਵ ਰਿਹਾ ਹੈ। ਕਰਮਾਂ ਸਬੰਧੀ ਨਿਸਚਿਤ ਰੂਪ ਵਿਚ ਹੋਏ ਵਿਚਾਰ ਨੂੰ ਪਰਿਭਾਸ਼ਿਕ ਸ਼ਬਦਾਵਲੀ ਵਿਚ ਕਰਮ-ਮਾਰਗ ਜਾਂ ਕਰਮ ਸਿਧਾਂਤ ਦੀ ਸੰਗਿਆ ਦਿੱਤੀ ਜਾਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਕਰਮ' ਸ਼ਬਦ ਕਈ ਅਰਥਾਂ ਵਿਚ ਪ੍ਰਯੁਕਤ ਹੋਇਆ ਹੈ, ਜਿਵੇ ਕਾਰਜ, ਕੰਮ, ਕਿਸਮਤ ਮਿਹਰ, ਕ੍ਰਿਆ, ਉਦਾਰਤਾ, ਕਦਮ ਅਤੇ ਹੁਕਮ ਅੰਦਰ ਵਿਚਰਨ ਆਦਿ।[੧]

'ਕਰਮ' ਸ਼ਬਦ ਸੰਸਕ੍ਰਿਤ ਦੇ ਕ੍ਰ ਧਾਤੂ ਤੋਂ ਬਣਿਆ ਹੈ, ਜਿਸ ਦਾ ਭਾਵ ਕਰਨਾ ਹੈ। ਇਸ ਲਈ ਕਰਮ ਦਾ ਪ੍ਰਚਲਿਤ ਅਰਥ ਕੀਤਾ ਜਾਣ ਵਾਲਾ ਕਰਮ ਹੀ ਹੈ, ਭਾਵੇਂ ਇਸ ਤੋਂ ਭਾਵ ਨਦਰ, ਮਿਹਰ ਅਤੇ ਕਿਸਮਤ ਸਾਧਨਾ ਵੀ ਲੈ ਲਿਆ ਜਾਂਦਾ ਹੈ। ਇੰਝ ਸਭ ਮਤਾਂ ਤੇ ਵਿਚਾਰਧਾਰਾਵਾਂ ਵਿਚ ਕਰਮ-ਮਾਰਗ ਨੂੰ ਮਾਨਤਾ ਪ੍ਰਾਪਤ ਹੈ, ਭਾਵੇਂ ਵਿਚਾਰਗਤ ਵਖਰੇਵੇਂ ਕਾਰਨ ਇਨ੍ਹਾਂ ਵਿਚਲੀ ਭਿੰਨਤਾ ਦੀ ਸੰਭਾਵਨਾ ਨੂੰ ਵੀ ਰੱਦ ਨਹੀਂ ਕੀਤਾ ਜਾ ਸਕਦਾ। ਸ੍ਰੀ ਭਗਵਤ ਗੀਤਾ ਵਿਚ ਇਸ ਤੱਥ ਨੂੰ ਸਪੱਸ਼ਟ ਕਰਦੇ ਹੋਏ ਕਿਹਾ ਗਿਆ ਕਿ ਕਰਮ ਨਾ ਕਰਨ ਨਾਲ ਕੋਈ ਵਿਅਕਤੀ ਕਰਮ ਤੋਂ ਮੁਕਤ ਨਹੀਂ ਹੋ ਸਕਦਾ ਅਤੇ ਨਾ ਸਿਰਫ ਕਰਮ ਦੇ ਤਿਆਗ ਨਾਲ ਉਸ ਨੂੰ ਸਿਧੀ ਮਿਲ ਸਕਦੀ ਹੈ।[੨] ਕੋਈ ਵੀ ਮਨੁੱਖ ਪਲ ਭਰ ਲਈ ਵੀ ਕਰਮ ਕੀਤੇ ਬਿਨਾਂ ਨਹੀ ਰਹਿ ਸਕਦਾ। ਆਪਣੇ ਸੁਭਾਅ ਤੋਂ ਪੈਦਾ ਹੋਏ ਗੁਣਾਂ ਕਾਰਨ ਹਰ ਵਿਅਕਤੀ ਨੂੰ ਬੇਵਸ ਹੋ ਕੇ ਕਰਮ ਕਰਨਾ ਹੀ ਪੈਂਦਾ ਹੈ।[੩] ਉਹ ਮਨੁੱਖ, ਜਿਹੜਾ ਆਤਮਾ ਦਾ ਗਿਆਨ ਪ੍ਰਾਪਤ ਕਰ ਲੈਂਦਾ ਹੈ, ਗੁਣਾਂ ਰਾਹੀ ਚੰਚਲ ਨਹੀਂ ਹੁੰਦਾ, ਪਰ ਜਿਸ ਮਨੁੱਖ ਨੇ ਆਪਣੇ ਸਰੀਰ ਨੂੰ ਤੇ ਇੰਦਰੀਆਂ ਨੂੰ ਵਸ ਵਿਚ ਨਹੀਂ ਕੀਤਾ, ਉਹ ਗੁਣਾਂ ਕਰਕੇ ਕਰਮ ਕਰਨ ਲਈ ਮਜਬੂਰ ਹੈ।[੪] ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਰੀਰ ਨੂੰ ਧਰਤੀ ਅਤੇ ਕਰਮ ਨੂੰ ਬੀਜ ਆਖਿਆ ਗਿਆ ਹੈ:

*ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ॥* *(ਪੰਨਾ ੭੮)*

ਇਸ ਧਰਤੀ ਵਿਚ ਜਿਹੋ ਜਿਹਾ ਬੀਜ ਬੀਜਿਆ ਜਾਂਦਾ ਹੈ, ਉਹੋ ਜਿਹਾ ਉਸ

**ਅਕਾਲ ਡਿਗਰੀ ਕਾਲਜ, ਮਸਤੂਆਣਾ ਸਾਹਿਬ, ਸੰਗਰੂਰ, ਮੋ: ੯੪੬੩੨-੧੭੩੯੦*

ਦਾ ਫਲ ਮਿਲਣਾ ਕੁਦਰਤੀ ਹੈ:

*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥* *(ਪੰਨਾ ੧੩੪)*

ਹਰ ਵਿਅਕਤੀ ਜੀਵਨ ਵਿਚ ਕੁਝ ਕਰਮ ਕਰਦਾ ਹੈ, ਪਰੰਤੂ ਉਹ ਕਿਹੜੇ ਕਰਮ ਹਨ, ਜਿਨ੍ਹਾਂ ਨੂੰ ਕਰਨ ਨਾਲ ਪਰਮ ਪਦ ਦੀ ਪ੍ਰਾਪਤੀ ਹੋ ਸਕਦੀ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਸਮੁੱਚੀ ਬਾਣੀ ਤੋਂ ਪ੍ਰਤੱਖ ਹੈ ਕਿ ਅਮਰ-ਪਦ ਦੀ ਪ੍ਰਾਪਤੀ ਬਾਹਰਮੁਖੀ ਕਰਮਾਂ ਨਾਲ ਸੰਭਵ ਨਹੀਂ। ਗੁਰੂ ਸਾਹਿਬਾਨ ਅਨੁਸਾਰ ਇਨ੍ਹਾਂ ਕਰਮਾਂ ਨਾਲ ਸਹਿਜ ਨਹੀਂ ਉਪਜ ਸਕਦਾ:

*ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥* *(ਪੰਨਾ ੯੧੯)*

ਸੁਆਮੀ ਦੇ ਦੁਆਰ ਤੋਂ ਬੁਧਿ-ਬਿਬੇਕ ਮਿਲਣ ਅਤੇ ਅੰਤਰਿ ਬਹਿ ਕੇ ਕਰਮ ਕਮਾਉਣ ਨਾਲ ਹੀ ਚਹੁੰ ਕੁਟਾਂ ਵਿਚ ਜਾਣਿਆ ਜਾ ਸਕਦਾ ਹੈ। ਇਸ ਪ੍ਰਕਾਰ ਕਰਮ ਕਮਾਉਂਦਿਆਂ ਮੋਕਸ਼ ਪਦ ਦੀ ਪ੍ਰਾਪਤੀ ਦੀ ਕੋਈ ਸੰਭਾਵਨਾ ਨਹੀਂ, ਪਰੰਤੂ ਇਨ੍ਹਾਂ ਕਰਮਾਂ ਕਾਰਨ ਚੰਗੇ ਬੁਰੇ ਫਲ ਦੀ ਪ੍ਰਾਪਤੀ ਅਵੱਸ਼ ਹੁੰਦੀ ਹੈ।

ਕਰਮ-ਸਿਧਾਂਤ ਦੇ ਦ੍ਰਿਸ਼ਟੀਕੋਣ ਤੋਂ ਕਈ ਪ੍ਰਕਾਰ ਦੇ ਕਰਮ ਵਿਚਾਰ-ਵਿਵੇਚਨ ਦਾ ਵਿਸ਼ਾ ਬਣਦੇ ਰਹੇ। ਕਰਮ ਕੇਵਲ ਸਰੀਰਿਕ ਕਿਰਿਆ ਤਕ ਸੀਮਤ ਨਹੀਂ ਸਗੋਂ ਇਨ੍ਹਾਂ ਦਾ ਸੰਬੰਧ ਆਤਮਾ ਨਾਲ ਵੀ ਹੈ। ਇਸ ਤਰ੍ਹਾਂ ਕਰਮਾਂ ਦਾ ਸੰਬੰਧ ਸਰੀਰਿਕ, ਨੈਤਿਕ ਤੇ ਅਧਿਆਤਮਿਕ ਜਗਤ ਨਾਲ ਜੁੜ ਜਾਂਦਾ ਹੈ। ਇਨ੍ਹਾਂ ਕਰਮਾਂ ਵਿੱਚੋਂ ਅਧਿਆਤਮਿਕ ਕਰਮਾਂ ਨੂੰ ਸ੍ਰੇਸ਼ਟ ਸਥਾਨ ਪ੍ਰਾਪਤ ਹੈ। ਦੁਨਿਆਵੀ ਕਰਮਾਂ ਨੂੰ ਸ਼ੁਭ ਅਤੇ ਅਸ਼ੁਭ ਕਰਮਾਂ ਵਿਚ ਵੰਡ ਲਿਆ ਜਾਂਦਾ ਹੈ। ਇਹ ਦੁਨਿਆਵੀ ਕਰਮ ਮਨੁੱਖ ਨੂੰ ਜੂਨਾਂ ਦੀ ਕੈਦ ਤੋਂ ਸੁਤੰਤਰ ਨਹੀਂ ਹੋਣ ਦਿੰਦੇ, ਇਸ ਲਈ ਕੇਵਲ ਅਧਿਆਤਮਿਕ ਕਰਮ ਜੀਵ ਨੂੰ ਆਵਾਗਵਨ ਦੇ ਚੱਕਰ ਤੋਂ ਮੁਕਤ ਕਰਾ ਸਕਦੇ ਹਨ।

ਭਗਤ ਕਬੀਰ ਜੀ ਦੀ ਬਾਣੀ ਦੇ ਅਧਿਐਨ ਤੋਂ ਸਪੱਸ਼ਟ ਹੈ ਕਿ ਇਸ ਵਿਚ ਕਰਮ-ਸਿਧਾਂਤ ਜਾਂ ਕਰਮ-ਮਾਰਗ ਨੂੰ ਕਿਸੇ ਨਾ ਕਿਸੇ ਰੂਪ ਵਿਚ ਪ੍ਰਵਾਨਗੀ ਜ਼ਰੂਰ ਮਿਲੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਸਿਧਾਂਤ ਦੀ ਪੁਸ਼ਟੀ ਹੁੰਦੀ ਹੈ:

*ਫਲ ਕਾਰਨ ਫੂਲੀ ਬਨਰਾਇ॥ ਫਲੁ ਲਾਗਾ ਤਬ ਫੂਲੁ ਬਿਲਾਇ॥*
*ਗਿਆਨੈ ਕਾਰਨ ਕਰਮ ਅਭਿਆਸੁ॥ ਗਿਆਨੁ ਭਇਆ ਤਹ ਕਰਮਹ ਨਾਸੁ ॥੩॥*
*ਘ੍ਰਿਤ ਕਾਰਨ ਦਧਿ ਮਥੈ ਸਇਆਨ॥ ਜੀਵਤ ਮੁਕਤ ਸਦਾ ਨਿਰਬਾਨ॥*
*(ਪੰਨਾ ੧੧੬੭)*

ਭਗਤ ਕਬੀਰ ਜੀ ਜਦੋਂ ਪਰਮਾਤਮਾ ਨੂੰ ਲੇਖਾ ਮੰਗਣ ਵਾਲੇ ਦੇ ਰੂਪ ਵਿਚ ਸਵੀਕਾਰਦੇ ਹਨ ਤਾਂ ਵੀ ਸਪੱਸ਼ਟ ਹੈ ਕਿ ਕਰਮਾਂ ਨੂੰ ਬਹੁਤ ਮਹੱਤਵ ਦਿੰਦੇ ਹਨ। ਜੀਵ ਦੇ ਕੀਤੇ ਕਰਮਾਂ ਦੇ ਬਦਲੇ ਉਹ ਅਰਜੋਈ ਕਰਦੇ ਹਨ ਕਿ ਇਸ ਵਾਰੀ ਬਖ਼ਸ਼ਿਸ਼ ਕਰੋ

ਤੇ ਆਵਾਗਵਨ ਦੇ ਚੱਕਰ ਵਿੱਚੋਂ ਕੱਢ ਲਵੇ:

*ਧਰਮ ਰਾਇ ਜਬ ਲੇਖਾ ਮਾਗੈ ਬਾਕੀ ਨਿਕਸੀ ਭਾਰੀ॥*
*ਪੰਚ ਕ੍ਰਿਸਾਨਵਾ ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ॥੨॥*
*ਕਹੈ ਕਬੀਰੁ ਸੁਨਹੁ ਰੇ ਸੰਤਹੁ ਖੇਤ ਹੀ ਕਰਹੁ ਨਿਬੇਰਾ॥*
*ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ॥ (ਪੰਨਾ ੧੧੦੪)*

ਵੇਦਾਂ ਪੁਰਾਣਾਂ ਅਤੇ ਸਿਮ੍ਰਿਤੀਆਂ ਵਿਚ ਦਰਸਾਏ ਕਰਮ ਜੀਵ ਦੀ ਸ਼ੰਕਾ ਵਿਚ ਹੋਰ ਵਾਧਾ ਕਰਦੇ ਹਨ, ਸ਼ੰਕਾ ਦਾ ਨਿਵਾਰਣ ਨਹੀਂ ਹੁੰਦਾ, ਅਭਿਮਾਨ ਖਤਮ ਨਹੀਂ ਹੁੰਦਾ, ਸਹਿਜ ਦੀ ਗੰਢ ਨਹੀਂ ਖੁਲਦੀ ਅਤੇ ਕਰਮਾਂ ਦੀ ਗਿਣਤੀ-ਮਿਣਤੀ ਵਿਚ ਲੱਗਾ ਜੀਵ ਕਦੇ ਵੀ ਚਤੁਰਾਈ ਰਾਹੀਂ ਪਰਮ-ਤੱਤ ਤਕ ਨਹੀਂ ਪਹੁੰਚ ਸਕਦਾ। ਇਸ ਲਈ ਭਗਤ ਕਬੀਰ ਜੀ ਕਥਨ ਕਰਦੇ ਹਨ:

*ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ॥*
*ਜਾ ਕੈ ਰਿਦੈ ਭਾਉ ਹੈ ਦੂਜਾ॥੧॥*
*ਰੇ ਜਨ ਮਨੁ ਮਾਧਉ ਸਿਉ ਲਾਈਐ॥*
*ਚਤੁਰਾਈ ਨ ਚਤੁਰਭੁਜੁ ਪਾਈਐ॥ ਰਹਾਉ॥ (ਪੰਨਾ ੩੨੪)*

ਹਰੀ ਭਗਤੀ ਤੋਂ ਬਿਨਾਂ ਮਨੂੰ ਸਿਮਰਤੀ ਵਿਚ ਦਰਸਾਏ ਖਟ ਵੀ ਮਹੱਤਵਹੀਣ ਹਨ। ਇਹ ਛੇ-ਕਰਮ ਜੀਵਾਂ ਨੂੰ ਪ੍ਰਭੂ ਦੀ ਨੇੜ੍ਹਤਾ ਨਹੀਂ ਕਰਨ ਦਿੰਦੇ, ਸਗੋਂ ਪ੍ਰਭੂ ਭਗਤੀ ਬਿਨਾਂ ਕੀਤੇ ਖਟ ਮਨੁੱਖ ਨੂੰ ਚੰਡਾਲ ਬਣਾ ਦਿੰਦੇ ਹਨ।

ਮਨੁੱਖ ਦੇ ਜਨਮ, ਜਾਤ ਅਤੇ ਕਿੱਤੇ ਨਾਲ ਕਰਮ ਦਾ ਕੋਈ ਸੰਬੰਧ ਨਹੀਂ। ਕਬੀਰ ਜੀ ਨੇ ਕਰਮਾਂ ਦਾ ਸੰਬੰਧ ਸਮੁੱਚੇ ਚਰਿੱਤਰ ਨਾਲ ਜੋੜਿਆ ਹੈ ਕਿਉਂਕਿ ਪਰਮਾਤਮਾ ਦੀ ਦਰਗਾਹ ਵਿਚ ਕਰਮਾਂ ਦੇ ਆਧਾਰ 'ਤੇ ਹੀ ਫਲ ਦੀ ਪ੍ਰਾਪਤੀ ਹੋਵੇਗੀ। ਪ੍ਰਭੂ ਦੀ ਦਰਗਾਹ ਵਿਚ ਜੀਵ ਦੀ ਜਾਤ, ਪਾਤ, ਕੁਲ, ਪਰਵਾਰ, ਅਮੀਰੀ, ਗਰੀਬੀ, ਊਚ-ਨੀਚ ਅਤੇ ਛੋਟੇ, ਵੱਡੇ ਦਾ ਕੋਈ ਮਹੱਤਵ ਨਹੀਂ ਹੈ। ਅਨੇਕਾਂ ਹੀ ਨੀਵੀਆਂ ਕੁਲਾਂ ਵਾਲੇ ਅਖੌਤੀ ਨੀਵੀਆਂ ਜਾਤਾਂ ਵਿਚ ਜਨਮ ਲੈਣ ਵਾਲੇ ਜੀਵ ਆਪਣੇ ਅਧਿਆਤਮਿਕ ਕਰਮਾਂ ਕਰਕੇ ਬ੍ਰਹਮ ਵਿਚ ਅਭੇਦ ਹੋ ਗਏ:

*ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ॥*
*ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥ (ਪੰਨਾ ੮੫੫)*

ਕਬੀਰ ਜੀ ਨੇ ਨਿਰਸੰਦੇਹ ਕਰਮ ਦੀ ਮਹੱਤਤਾ ਨੂੰ ਪ੍ਰਵਾਨਿਆ ਹੈ ਪਰੰਤੂ ਉਨ੍ਹਾਂ ਨੇ ਕਰਮ-ਕਾਂਡ ਦੀ ਪੁਰਜ਼ੋਰ ਨਿਖੇਧੀ ਕੀਤੀ ਹੈ ਅਤੇ ਇਸ ਤਰ੍ਹਾਂ ਦੇ ਕਰਮ ਨੂੰ ਧੋਖਾ ਅਤੇ ਠੱਗੀ ਕਿਹਾ ਹੈ:

*ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥*

*ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ॥*
*ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥੧॥*
*ਐਸੇ ਸੰਤ ਨ ਮੋ ਕਉ ਭਾਵਹਿ॥*
*ਡਾਲਾ ਸਿਉ ਪੇਡਾ ਗਟਕਾਵਹਿ॥* *(ਪੰਨਾ ੪੭੬)*

ਗੁਰੂ ਦਾ ਆਸਰਾ ਲੈ ਕੇ ਜੀਵਨ ਵਿਚ ਅਸਲ ਮਾਰਗ 'ਤੇ ਚੱਲਣ ਨਾਲ ਕਰਮਾਂ ਦਾ ਲੇਖਾ-ਜੋਖਾ ਖਤਮ ਹੋ ਸਕਦਾ ਹੈ। ਪ੍ਰਭੂ ਦੀ ਬਖ਼ਸ਼ਿਸ਼ ਹੋਣ 'ਤੇ ਫਿਰ ਕੋਈ ਲੇਖਾ ਪੁੱਛਦਾ ਵੀ ਨਹੀ:

*ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥* *(ਪੰਨਾ ੧੦੯੬)*

ਗੁਰੂ ਅਤੇ ਸਾਧੂ ਤੋਂ ਇਲਾਵਾ ਸਤਸੰਗ ਕਰਮਾਂ ਦੇ ਗੇੜ ਨੂੰ ਮੇਟਣ ਦੇ ਸਮਰੱਥ ਹੈ, ਮਨੁੱਖ ਸਤਸੰਗ ਵਿਚ ਨਾਮ ਦੀ ਵਿਚਾਰ ਸੁਣ ਕੇ ਵਿਕਾਰਾਂ ਅਤੇ ਬੁਰਾਈਆਂ 'ਤੇ ਕਾਬੂ ਪਾਉਣ ਦੀ ਜਾਚ ਸਿੱਖਦਾ ਹੈ। ਮਨੁੱਖ ਦੀ ਹਉਮੈਂ ਦੂਰ ਹੁੰਦੀ ਜਾਂਦੀ ਹੈ ਤੇ ਕੀਤੇ ਕਰਮਾਂ ਦਾ ਹਿਸਾਬ-ਕਿਤਾਬ ਨਿਬੜ ਜਾਂਦਾ ਹੈ। ਭਗਤ ਕਬੀਰ ਜੀ ਅਨੁਸਾਰ ਸਤਿਗੁਰੂ ਪਰਉਪਕਾਰ ਕਰ ਕੇ ਜੀਵ ਨੂੰ ਇਸ ਭਵਸਾਗਰ ਵਿੱਚੋਂ ਪਾਰ ਲੰਘਾ ਦਿੰਦੇ ਹਨ:

*ਸਤਿਗੁਰ ਕੀਨੋ ਪਰਉਪਕਾਰੁ॥*
*ਕਾਢਿ ਲੀਨ ਸਾਗਰ ਸੰਸਾਰ॥* *(ਪੰਨਾ ੩੩੧)*

ਸੋ ਅਸੀਂ ਕਹਿ ਸਕਦੇ ਹਾਂ ਕਿ ਭਗਤ ਕਬੀਰ ਜੀ ਦੀ ਬਾਣੀ ਵਿਚ ਕਰਮ ਦੇ ਮਹੱਤਵ ਨੂੰ ਸਵੀਕਾਰਿਆ ਗਿਆ ਹੈ। ਉਨ੍ਹਾਂ ਨੇ ਭਾਵੇਂ ਕਰਮ ਨੂੰ ਇਕ ਸਿਧਾਂਤ-ਵਿਸ਼ੇਸ਼ ਦੇ ਤੌਰ 'ਤੇ ਨਹੀਂ ਵਿਚਾਰਿਆ, ਪਰੰਤੂ ਫਿਰ ਵੀ ਕਰਮ ਅਤੇ ਅਕਰਮ ਦਾ ਨਿਖੇੜਾ ਕਰ ਕੇ ਜੀਵ ਨੂੰ ਅਧਿਆਤਮਿਕ ਕਰਮ ਦੀ ਸਿੱਖਿਆ ਦਿੱਤੀ ਹੈ। ਬੁਰੇ ਕਰਮਾਂ ਤੋਂ ਛੁਟਕਾਰਾ ਪਾਉਣ ਲਈ ਨਾਮ-ਸਿਮਰਨ, ਸਾਧੂ ਅਤੇ ਸੰਗਤ ਦੇ ਮਹੱਤਵ ਨੂੰ ਪ੍ਰਤਿਪਾਦਿਤ ਕੀਤਾ ਹੈ। ਇਸ ਤਰ੍ਹਾਂ ਭਗਤ ਕਬੀਰ ਜੀ ਦੀ ਭਗਤੀ-ਸਾਧਨਾ ਵਿਚ ਕਰਮ ਦੀ ਮਹੱਤਤਾ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਗਿਆ।

### ਹਵਾਲੇ ਤੇ ਟਿੱਪਣੀਆਂ

*੧. Surinder Singh Kohli, Acritical study of Adi Granth. P. 335*
*੨. ਗੀਤਾ, ਅਧਿਆਇ ੩ ਸਲੋਕ ੪*
*੩. ਉਹੀ, ਅਧਿਆਇ ੩ ਸਲੋਕ ੪*
*੪. ਡਾ. ਰਾਧਾ ਕ੍ਰਿਸ਼ਨਨ ਦੁਆਰਾ ਭਗਵਤ ਗੀਤਾ- ਸਫਾ ੧੩੬*



# ਬੀਬੀ ਭਾਨੀ ਜੀ

*-ਡਾ. ਅਮਰਜੀਤ ਕੌਰ**

ਬੀਬੀ ਭਾਨੀ ਜੀ ਦਾ ਜਨਮ ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਦੇ ਘਰ ਮਾਤਾ ਮਨਸਾ ਦੇਈ ਦੀ ਕੁੱਖੋਂ ਪਿੰਡ ਬਾਸਰਕੇ ਗਿੱਲਾਂ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ 'ਮਹਾਨ ਕੋਸ਼' ਅਨੁਸਾਰ ੨੧ ਮਾਘ ਸੰਮਤ ੧੫੯੧ ਬਿਕ੍ਰਮੀ ਨੂੰ ਹੋਇਆ। ਆਪ ਜੀ ਬਚਪਨ ਤੋਂ ਹੀ ਭਗਤੀ ਭਾਵ ਵਾਲੇ ਸ਼ਾਂਤ ਸੁਭਾਅ ਦੇ ਸਨ।

ਸੰਮਤ ੧੬੦੩ ਬਿ: ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹੁਕਮ ਅਨੁਸਾਰ ਸ੍ਰੀ ਗੁਰੂ ਅਮਰਦਾਸ ਜੀ ਨਵਾਂ ਨਗਰ ਵਸਾਉਣ ਲਈ ਗੋਇੰਦਵਾਲ ਆ ਗਏ ਤੇ ਪਰਵਾਰ ਵੀ ਬਾਸਰਕੇ ਗਿੱਲਾਂ ਤੋਂ ਗੋਇੰਦਵਾਲ ਸਾਹਿਬ ਵਾਲੇ ਸਥਾਨ 'ਤੇ ਆ ਗਿਆ। ਬਾਉਲੀ ਦੀ ਖੁਦਾਈ ਹੋ ਰਹੀ ਸੀ ਗੁਰੂ ਮਹਿਲਾਂ (ਚੁਬਾਰਾ ਸਾਹਿਬ) ਲਾਗੇ ਖੂਹ ਲੱਗ ਗਿਆ ਸੀ। ਵੱਖ-ਵੱਖ ਕਿੱਤਿਆਂ ਦੇ ਲੋਕ ਆ ਕੇ ਵੱਸ ਰਹੇ ਸਨ। ਸਦਨਾਂ ਦੀ ਉਸਾਰੀ ਹੋ ਰਹੀ ਸੀ। ਜੰਗਲ ਵਿਚ ਮੰਗਲ ਲੱਗ ਗਿਆ ਸੀ। ਦੂਰ-ਦੁਰੇਡਿਆਂ ਤੋਂ ਸੰਗਤਾਂ ਪੁੱਜ ਰਹੀਆਂ ਸਨ। ਇਕ ਦਿਨ ਸ੍ਰੀ ਗੁਰੂ ਅਮਰਦਾਸ ਜੀ ਆਪਣੀ ਪੁੱਤਰੀ ਬੀਬੀ ਭਾਨੀ ਜੀ ਲਈ ਵਰ ਲੱਭਣ ਵਾਸਤੇ ਪ੍ਰੋਹਤ ਨੂੰ ਭੇਜਣ ਲੱਗੇ ਮਾਤਾ ਮਨਸਾ ਦੇਈ ਖੂਹ ਲਾਗੇ ਸੁੰਦਰ ਸੁਡੋਲ ਮੁੱਛ-ਫੁਟ ਜੁਆਨ ਵੱਲ ਵੇਖ ਕੇ ਕਹਿਣ ਲੱਗੇ, "ਵਰ ਉਸ ਨੌਜਵਾਨ ਵਰਗਾ ਹੋਵੇ।" ਇਹ ਸੁਣ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਕਿਹਾ, "ਭਲੀਏ ਲੋਕੇ, ਉਸ ਵਰਗਾ ਨਹੀਂ, ਉਹ ਹੀ ਹੈ।" ਇਹ ਕਹਿ ਕੇ ਘੁੰਗਣੀਆਂ ਵੇਚ ਰਹੇ ਜੇਠਾ ਜੀ ਨੂੰ ਬੁਲਾਇਆ ਜੋ ਬਾਸਰਕੇ ਗਿੱਲਾਂ ਤੋਂ ਆਪਣੀ ਨਾਨੀ ਨਾਲ ਇੱਥੇ ਰਹਿ ਕੇ ਗੁਰੂ-ਘਰ ਦੀ ਸੇਵਾ ਕਰ ਰਹੇ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਪੁੱਤਰੀ ਦਾ ਅਨੰਦ ਕਾਰਜ ੨੨ ਫੱਗਣ ਸੰਮਤ ੧੬੧੦ ਬਿ: ਨੂੰ ਕਰ ਦਿੱਤਾ।

ਭਾਈ ਜੇਠਾ ਜੀ (ਸ੍ਰੀ ਗੁਰੂ ਰਾਮਦਾਸ ਜੀ) ਦਾ ਜਨਮ ਭਾਈ ਹਰਿਦਾਸ ਜੀ ਦੇ ਘਰ ਮਾਤਾ ਦਇਆ ਕੌਰ ਜੀ ਦੀ ਕੁੱਖੋਂ ਚੂਨਾ ਮੰਡੀ ਲਾਹੌਰ ਵਿਚ ਹੋਇਆ ਸੀ। ਸੱਤ ਵਰ੍ਹਿਆਂ ਦੀ ਉਮਰ ਤਕ ਮਾਤਾ-ਪਿਤਾ ਦੋਵੇਂ ਅਕਾਲ ਚਲਾਣਾ ਕਰ ਗਏ ਤਾਂ ਨਾਨੀ ਦੋਹਤੇ ਨੂੰ ਆਪਣੇ ਪਿੰਡ ਬਾਸਰਕੇ ਲੈ ਆਈ। ਗਰੀਬੀ ਵਿਚ ਪਰਵਰਿਸ਼ ਕਰਨ ਲੱਗੀ। ਥੋੜੇ ਵੱਡੇ ਹੋਏ ਤਾਂ ਘੁੰਗਣੀਆਂ ਰਿੰਨ ਦੇਂਦੀ। ਜਿਸ ਦੀ ਵੱਟਕ ਤੋਂ ਗੁਜ਼ਾਰਾ ਕਰਦੇ ਫਿਰ ਧਰਮ ਅਸਥਾਨ ਸ੍ਰੀ ਗੋਇੰਦਵਾਲ ਸਾਹਿਬ ਨਾਨੀ-ਦੋਹਤਾ ਆ ਗਏ ਸਨ।

ਦੰਪਤੀ ਗੁਰੂ-ਘਰ ਦੀ ਸੇਵਾ ਵਿਚ ਲੀਨ ਹੋ ਗਈ। ਨਾ ਦਿਨ ਵੇਖਿਆ, ਨਾ

**ਪਿੰਡ ਤੇ ਡਾਕਖਾਨਾ: ਇੱਬਣ ਕਲਾਂ ਝਬਾਲ ਰੋਡ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ. ਮੋ: ੯੮੭੮੦੬-੩੫੧੯੭*

ਰਾਤ, ਨਾ ਧੁੱਪ, ਨਾ ਹਨ੍ਹੇਰੀ, ਨਾ ਹੱਡ ਚੀਰਵੀਂ ਸਰਦੀ ਦੰਪਤੀ ਦੀ ਸੇਵਾ ਵਿਚ ਵਿਘਨ ਪਾ ਸਕੀ। ਭਾਈ ਜੇਠਾ ਜੀ ਜਿਨ੍ਹਾਂ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਰਾਮਦਾਸ ਦਾ ਨਾਮ ਦਿੱਤਾ। ਸ੍ਰੀ ਰਾਮਦਾਸ ਜੀ ਬਾਉਲੀ ਦੀ ਖੁਦਾਈ ਸਮੇਂ ਸਾਰਾ-ਸਾਰਾ ਦਿਨ ਸਿਰ ਤੋਂ ਬਾਟਾ ਨਾ ਲਾਹੁੰਦੇ ਫਿਰ ਸਮਾਂ ਵੇਖ ਕੇ ਲੱਕੜੀਆਂ ਲਿਆਉਣ, ਵੱਡੇ ਬਰਤਨ ਸਾਫ ਕਰਨ, ਪਾਣੀ ਢੋਣ ਇਤਿਆਦਿ ਜੋ ਵੀ ਸੇਵਾ ਸਾਹਮਣੇ ਦਿਸਦੀ ਕਰਨ ਲੱਗ ਜਾਂਦੇ ਸਨ।

ਬੀਬੀ ਭਾਨੀ ਜੀ ਅੰਮ੍ਰਿਤ ਵੇਲੇ ਪਹਿਰ ਰਾਤ ਰਹਿੰਦੀ ਉੱਠਦੇ। ਗੁਰੂ ਪਿਤਾ ਦੇ ਇਸ਼ਨਾਨ ਲਈ ਦਰਿਆ ਤੋਂ ਜਲ ਦੀ ਗਾਗਰ ਲਿਆਉਂਦੇ। ਪਹਿਲਾਂ ਗੁਰੂ ਜੀ ਦੇ ਇਸ਼ਨਾਨ ਕਰਨ ਲਈ ਦਰਿਆ ਤੋਂ ਜਲ ਲਿਆਉਣ ਦੀ ਸੇਵਾ ਭਾਈ ਬੱਲੂ ਜੀ ਕਰਦੇ ਸਨ ਫਿਰ ਇਹ ਸੇਵਾ ਬੀਬੀ ਭਾਨੀ ਜੀ ਨੇ ਲੈ ਲਈ। ਸਰਦੀਆਂ ਵਿਚ ਗਰਮ ਜਲ ਦੀ ਜ਼ਰੂਰਤ ਹੋਵੇ ਤਾਂ ਜਲ ਗਰਮ ਕਰਦੇ। ਗਿਆਨੀ ਗਿਆਨ ਸਿੰਘ ਅਨੁਸਾਰ ਗੁਰੂ ਜੀ ਲਈ ਅਤੇ ਸੰਗਤਾਂ ਲਈ ਅੰਗੀਠੀਆਂ ਲਾਉਂਦੇ ਸਨ। ਗਰਮੀਆਂ ਵਿਚ ਪੱਖੇ ਦੀ ਸੇਵਾ ਕਰਦੇ ਸਨ। ਲੰਗਰ ਤਿਆਰ ਕਰਨਾ, ਬਰਤਨ ਸਾਫ ਕਰਨੇ ਦਾਣੇ-ਫੱਕੇ ਦੀ ਸਾਂਭ-ਸੰਭਾਲ ਕਰਨੀ, ਸੰਗਤ ਦੀ ਆਓ-ਭਗਤ ਕਰਨੀ ਇਤਿਆਦਿ ਸੇਵਾ ਕਰਦੇ।

ਬੀਬੀ ਭਾਨੀ ਜੀ ਦੇ ਘਰ ਤਿੰਨ ਪੁੱਤਰਾਂ ਪ੍ਰਿਥੀ ਚੰਦ, ਮਹਾਂਦੇਵ ਅਤੇ ਸ੍ਰੀ (ਗੁਰੂ) ਅਰਜਨ ਦੇਵ ਜੀ ਦਾ ਜਨਮ ਹੋਇਆ ਜਿਹੜੇ ਕਿ ਘਰ ਦੀ ਰੌਣਕ ਬਣ ਗਏ ਸਨ। ਬੀਬੀ ਭਾਨੀ ਜੀ ਦੇ ਵੱਡੇ ਭਰਾ ਬਾਬਾ ਮੋਹਨ ਜੀ ਅਲਮਸਤ ਸਾਧੂ ਸਨ ਜੋ ਆਪਣੇ ਚੁਬਾਰੇ ਵਿਚ ਹੀ ਟਿਕੇ ਰਹਿੰਦੇ ਸਨ। ਉਹ ਗੁਰੂ-ਘਰ ਦੇ ਕਾਰ-ਵਿਹਾਰਾਂ ਵਿਚ ਕੋਈ ਦਿਲਚਸਪੀ ਨਹੀਂ ਰੱਖਦੇ ਸਨ। ਮੋਹਨ ਜੀ ਤੋਂ ਛੋਟੇ ਮੋਹਰੀ ਜੀ ਸਨ ਉਨ੍ਹਾਂ ਦੀ ਪਤਨੀ ਆਤਮਾ ਦੇਵੀ ਜੀ ਸਭ ਕਾਰਜਾਂ ਵਿਚ ਹੱਥ ਵਟਾਉਂਦੇ ਸਨ। ਬੀਬੀ ਭਾਨੀ ਜੀ ਦੀ ਛੋਟੀ ਭੈਣ ਬੀਬੀ ਦਾਨੀ ਜੀ ਦੇ ਪਤੀ ਭਾਈ ਰਾਮਾ ਜੀ ਵੀ ਗੋਇੰਦਵਾਲ ਸਾਹਿਬ ਹੀ ਰਹਿ ਕੇ ਸੇਵਾ ਕਰ ਰਹੇ ਸਨ।

ਪਰਵਾਰ ਵਿਚ ਗੁਰਗੱਦੀ ਬਾਰੇ ਚਰਚਾ ਹੁੰਦੀ ਰਹਿੰਦੀ ਸੀ ਕਿ ਸ੍ਰੀ ਗੁਰੂ ਅਮਰਦਾਸ ਜੀ ਗੁਰਿਆਈ ਕਿਸ ਨੂੰ ਦੇਣਗੇ। ਗੁਰਿਆਈ 'ਤੇ ਬਾਬਾ ਮੋਹਨ ਜੀ ਆਪਣਾ ਹੱਕ ਸਮਝਦੇ ਸਨ।

ਪਹਿਲੇ ਗੁਰੂ ਸਾਹਿਬਾਨ ਵਾਂਗ ਗੁਰਿਆਈ 'ਤੇ ਹੱਕ ਜਤਾਉਣ ਵਾਲਿਆਂ ਦੀ ਪਰਖ ਕਰਨੀ ਜ਼ਰੂਰੀ ਸੀ। ਇਸ ਸਮੇਂ ਦੌਰਾਨ ਬੀਬੀ ਭਾਨੀ ਜੀ ਦੀ ਛੋਟੀ ਭੈਣ ਬੀਬੀ ਦਾਨੀ ਜੀ ਦਾ ਪਤੀ ਭਾਈ ਰਾਮਾ ਵੀ ਸੇਵਾ ਕਰ ਰਿਹਾ ਸੀ। ਉਹ ਹਰ ਹਾਲ ਵਿਚ ਸ੍ਰੀ ਰਾਮਦਾਸ ਜੀ ਤੋਂ ਅੱਗੇ ਨਿਕਲਣ ਦੀ ਤਾਕ ਵਿਚ ਰਹਿੰਦਾ ਸੀ ਅਤੇ ਬੁੱਧੀ ਦੇ ਘਰੋਂ ਬੋਲਦਾ ਸੀ ਜਦਕਿ ਸ੍ਰੀ ਰਾਮਦਾਸ ਜੀ ਹੁਕਮ ਦੇ ਘਰੋਂ ਬੋਲਦੇ ਸਨ। ਫਿਰ ਦੋਵਾਂ

ਜਵਾਈਆਂ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਬੈਠਣ ਲਈ ਥੜੇ ਬਣਾਉਣ ਲਈ ਕਿਹਾ। ਪਰੰਤੂ ਸ਼ਾਮ ਨੂੰ ਗੁਰੂ ਜੀ ਨੇ ਕਿਹਾ ਕਿ ਥੜੇ ਠੀਕ ਨਹੀਂ ਬਣੇ। ਢਾਹ ਕੇ ਫਿਰ ਬਣਾਉ। ਇਸ ਤਰ੍ਹਾਂ ਚਾਰ ਵਾਰ ਹੋਇਆ। ਭਾਈ ਰਾਮਾ ਦੂਜੀ ਤੀਜੀ ਵਾਰ ਖਿੱਝਣ ਲੱਗ ਪਿਆ। ਚੌਥੀ ਵਾਰ ਸਾਫ ਹੀ ਕਹਿ ਦਿੱਤਾ ਕਿ ਗੁਰੂ ਜੀ ਬੁੱਢੇ ਹੋ ਗਏ ਹਨ ਤੇ ਉਨ੍ਹਾਂ ਦੀ ਮੱਤ ਟਿਕਾਣੇ ਨਹੀਂ ਹੈ। ਐਵੇਂ ਸਹੀ ਨੂੰ ਗਲਤ ਕਹੀ ਜਾ ਰਹੇ ਹਨ। ਉਹ ਘੜੀ-ਮੁੜੀ ਥੜਾ ਨਹੀਂ ਬਣਾ ਸਕਦੇ ਜਦਕਿ ਸ੍ਰੀ (ਗੁਰੂ) ਰਾਮਦਾਸ ਜੀ ਹਰ ਵਾਰ ਪੈਰੀਂ ਪੈ ਕੇ ਮੁਆਫੀ ਮੰਗਦੇ ਤੇ ਚੌਥੀ ਵਾਰ ਵੀ ਇਹ ਪ੍ਰੀਖਿਆ ਗੁਰੂ ਜੀ ਨੇ ਸਭ ਦੇ ਸਾਹਮਣੇ ਲਈ :

*ਜੇਠਾ ਜੀ ਚਰਨਨ ਪਰੇ ਸਤਗੁਰ ਦੀਨ ਦਿਆਲ।*
*ਹਮ ਮੂਰਖ ਮੁਗਧ ਸਰਨਾਗਤੀ, ਰਾਖੋ ਬਿਰਦ ਸਮਾਲ।*
*...ਹਮ ਜਨਮ ਜਨਮ ਕੇ ਭੂਲਨ ਹਾਰੇ*
*ਗੁਰ ਪਤਤ ਉਧਾਰਨ ਲੇਹੁ ਸੁਧ ਸਾਰ...।* *(ਮਹਿਮਾ ਪ੍ਰਕਾਸ਼ )*

ਬੀਬੀ ਭਾਨੀ ਜੀ ਨੇ ਸੱਤ ਸ਼ਹੀਦੀਆਂ ਆਪਣੇ ਘਰ ਵਿਚ ਲਈਆਂ। ਪਹਿਲਾਂ ਉਨ੍ਹਾਂ ਨੇ ਆਪਣੇ ਜਿਗਰ ਦੇ ਟੋਟੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਇਸੇ ਭਾਣੇ-ਰਜ਼ਾ ਦੀ ਵੇਦੀ ਉੱਤੇ ਪ੍ਰਵਾਨ ਚੜ੍ਹੇ, ਫਿਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਮਾਤਾ ਗੁਜਰੀ ਜੀ ਅਤੇ ਚਾਰ ਪੋਤਰੇ ਧਰਮ ਹੇਤ ਭੇਟ ਹੋਏ। ਇਹ ਸਾਰੇ ਮਾਤਾ ਭਾਨੀ ਜੀ ਦੀ ਕੁਲ 'ਚੋਂ ਸਨ। ਭਾਣੇ ਨੂੰ ਮਿੱਠਾ ਕਰ ਕੇ ਮੰਨਣਾ ਇਨ੍ਹਾਂ ਦੇ ਰੋਮ-ਰੋਮ ਵਿਚ ਸਮਾਇਆ ਹੋਇਆ ਸੀ।

ਬੀਬੀ ਭਾਨੀ ਜੀ ਦੀ ਨਿਸ਼ਕਾਮ ਸੇਵਾ ਜਗਤ-ਪ੍ਰਸਿੱਧ ਹੈ। ਜੇਕਰ ਅਕਬਰ ਨੇ ਬਾਰ੍ਹਾਂ ਪਿੰਡਾਂ ਦਾ ਪਟਾ, ਲੰਗਰ ਵਾਸਤੇ ਬੀਬੀ ਭਾਨੀ ਜੀ ਦੇ ਨਾਮ ਲਿਖ ਕੇ ਦੇ ਦਿੱਤਾ ਤਾਂ ਬੀਬੀ ਭਾਨੀ ਜੀ ਜਾਂ ਉਨ੍ਹਾਂ ਦੇ ਪਤੀ ਸ੍ਰੀ ਗੁਰੂ ਰਾਮਦਾਸ ਜੀ ਨੇ ਇਕ ਵਾਰੀ ਵੀ ਆਪਣਾ ਹੱਕ ਨਹੀਂ ਜਿਤਾਇਆ। ਇਸ ਜਾਗੀਰ ਦਾ ਪ੍ਰਬੰਧ ਕਰਨ ਲਈ ਗੁਰੂ ਜੀ ਨੇ ਆਪ ਹੀ ਆਪਣੇ ਪੂਰਨ ਗੁਰਸਿੱਖ ਮਹਾਂਪੁਰਸ਼ ਬਾਬਾ ਬੁੱਢਾ ਜੀ ਨੂੰ ਉਸ ਸਥਾਨ ਦੀ ਦੇਖ-ਭਾਲ ਲਈ ਭੇਜਿਆ ਜਿੱਥੇ ਹੁਣ ਬੀੜ ਬਾਬਾ ਬੁੱਢਾ ਸਾਹਿਬ ਜੀ ਸੁਭਾਇਮਾਨ ਹੈ। ਜੇਕਰ ਪ੍ਰਿਥੀ ਚੰਦ ਨੇ ਜਾਇਦਾਦ ਲਈ ਕਲੇਸ਼ ਕੀਤਾ ਤਾਂ ਵੀ ਉਸ ਨੂੰ ਕਿਹਾ ਕਿ ਉਹੀ ਸਭ ਕੁਝ ਸਾਂਭ ਲਵੇ। ਉਨ੍ਹਾਂ ਨੂੰ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਕੁਝ ਨਹੀਂ ਚਾਹੀਦਾ। ਉਹ ਹੀ ਸਭ ਵਸਤੂਆਂ ਦਾ ਮਾਲਕ ਬਣ ਜਾਵੇ। ਫਿਰ ਜਦੋਂ ਭਾਈ ਗੁਰਦਾਸ ਜੀ ਗੁਰੂ ਕੇ ਮਹਿਲਾਂ ਵਿਚ ਆਏ ਤਾਂ ਲੰਗਰ ਦੀ ਮਸਤਾਨੀ ਹਾਲਤ ਵੇਖ ਕੇ ਸਭ ਸਮਝ ਗਏ ਅਤੇ ਪ੍ਰਮੁੱਖ ਸਿੱਖਾਂ ਨਾਲ ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ ਬਾਹਰ ਤੋਂ ਆਉਣ ਵਾਲੀਆਂ ਸੰਗਤਾਂ ਨੂੰ ਗੁਰੂ-ਘਰ ਭੇਜਣ ਦਾ ਪ੍ਰਬੰਧ ਕਰਨ ਲੱਗੇ। ਜਿਸ ਸਥਾਨ

ਤੋਂ ਸੰਗਤਾਂ ਨੂੰ ਪ੍ਰੇਰ ਕੇ ਗੁਰੂ ਜੀ ਪਾਸ ਭੇਜਿਆ ਜਾਂਦਾ ਸੀ ਉਸ ਇਸ ਅਸਥਾਨ ਦਾ ਨਾਮ ਪਿੱਪਲੀ ਸਾਹਿਬ ਸ੍ਰੀ ਅੰਮ੍ਰਿਤਸਰ ਹੈ। ਬੀਬੀ ਭਾਨੀ ਜੀ ਦੀ ਸਹਿਣਸ਼ੀਲਤਾ ਹੈਰਾਨੀਜਨਕ ਹੈ।

ਮੈਕਾਲਿਫ ਨੇ ਇਕ ਵਾਰਤਾ ਦਾ ਜ਼ਿਕਰ ਕੀਤਾ ਹੈ ਕਿ ਇਕ ਵਾਰੀ ਇਕ ਸਿੱਖ ਨੇ ਸ੍ਰੀ ਗੁਰੂ ਅਮਰਦਾਸ ਜੀ ਤੋਂ ਆਗਿਆ ਮੰਗੀ ਕਿ ਉਹ ਬੀਬੀ ਜੀ ਨੂੰ ਰੇਸ਼ਮੀ ਕੱਪੜੇ ਤੇ ਗਹਿਣਾ ਬਣਾ ਕੇ ਦੇਣਾ ਲੋਚਦਾ ਹੈ। ਨਿਰੇ ਸਾਦੇ ਕੱਪੜੇ ਨਵਵਿਆਹੀ ਨੂੰ ਜੱਚਦੇ ਨਹੀਂ। ਜਦੋਂ ਬੀਬੀ ਜੀ ਨੇ ਸੁਣਿਆ ਤਾਂ ਉਸੇ ਵੇਲੇ ਉਸ ਸਿੱਖ ਨੂੰ 'ਆਸਾ ਕੀ ਵਾਰ' ਦਾ ਸਲੋਕ ਪੜ ਕੇ ਸੁਣਾ ਦਿੱਤਾ:

*ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਣਹਾਰੁ॥*
*ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ॥* *(ਪੰਨਾ ੪੬੮)*

ਸਹੀ ਅਰਥਾਂ ਵਿਚ ਬੀਬੀ ਭਾਨੀ ਜੀ ਨੇ ਸਿੱਖੀ ਨੂੰ ਪ੍ਰਵਾਨ ਚੜਾਉਣ ਲਈ ਆਪਣੀਆਂ ਕੁਲਾਂ ਕੁਰਬਾਨ ਕਰ ਦਿੱਤੀਆਂ। ਗੁਰ-ਇਤਿਹਾਸ ਦੇ ਸੰਦਰਭ ਵਿਚ ਵੇਖੀਏ ਤਾਂ ਸ੍ਰੀ ਗੁਰੂ ਰਾਮਦਾਸ ਜੀ ਅਤੇ ਉਨ੍ਹਾਂ ਤੋਂ ਬਾਅਦ ਦੇ ਗੁਰੂ ਸਾਹਿਬਾਨ ਨੇ ਗੁਰਿਆਈ ਦੇ ਪੱਖ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਏ ਪੂਰਨਿਆਂ 'ਤੇ ਸਖਤੀ ਨਾਲ ਪਹਿਰਾ ਦਿੱਤਾ। ਗੁਰਿਆਈ ਉਸ ਕੋਲ ਹੀ ਗਈ ਜੋ 'ਅਜਰੁ' ਨੂੰ ਜਰਨ ਦੀ ਸਮਰੱਥਾ ਰੱਖਦਾ ਸੀ।

ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਤਿੰਨਾਂ ਪੁੱਤਰਾਂ ਬਾਬਾ ਪ੍ਰਿਥੀ ਚੰਦ, ਬਾਬਾ ਮਹਾਂਦੇਵ ਅਤੇ ਸ੍ਰੀ (ਗੁਰੂ) ਅਰਜਨ ਦੇਵ ਜੀ ਨੂੰ ਪਰਖਿਆ। ਜੋ ਪ੍ਰੀਖਿਆ ਵਿੱਚੋਂ ਕੁੰਦਨ ਬਣ ਕੇ ਨਿਕਲਿਆ ਉਸੇ ਨੂੰ ਗੁਰਿਆਈ ਦਿੱਤੀ। ਫਿਰ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਵਰਗੇ ਗੁਰੂ-ਘਰ ਦੇ ਅਨਿੰਨ ਮਹਾਨ ਮਹਾਂਪੁਰਖਾਂ ਦੀ ਬਕਾਇਦਾ ਸਲਾਹ ਲਈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪੁੱਤਰਾਂ ਨੂੰ ਛੱਡ ਕੇ ਵੱਡੇ ਪੁੱਤਰ ਬਾਬਾ ਗੁਰਦਿੱਤਾ ਜੀ ਦੇ ਛੋਟੇ ਪੁੱਤਰ ਸ੍ਰੀ ਹਰਿਰਾਇ ਜੀ ਨੂੰ ਗੁਰਿਆਈ ਦਿੱਤੀ। ਸ੍ਰੀ ਗੁਰੂ ਹਰਿਰਾਇ ਜੀ ਨੇ ਵੱਡੇ ਪੁੱਤਰ ਬਾਬਾ ਰਾਮਰਾਇ ਨੂੰ ਛੱਡ ਕੇ ਛੋਟੇ ਪੁੱਤਰ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਿਆਈ ਦਿੱਤੀ। ਜਦਕਿ ਬਾਬਾ ਰਾਮਰਾਇ ਵੀ ਉੱਚ ਆਤਮਿਕ ਅਵਸਥਾ ਵਾਲੇ ਸਨ। ਉਨ੍ਹਾਂ ਦੁਆਰਾ ਤੁਕ ਬਦਲਣ ਦੀ ਹੋਈ ਬਜਰ ਗਲਤੀ ਨੂੰ ਅੱਖੋਂ ਉਹਲੇ ਨਹੀਂ ਕੀਤਾ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਦਿੱਲੀ ਵਿਚ ਦੁਖੀਆਂ ਦੇ ਦੁੱਖ ਦੂਰ ਕਰਦਿਆਂ ਜਦੋਂ ਆਪਣਾ ਜੋਤੀ ਜੋਤ ਸਮਾਉਣਾ ਦਾ ਸਮਾਂ ਆਇਆ ਜਾਣਿਆ ਤਾਂ ਹਜ਼ੂਰੀ ਸਿੱਖਾਂ ਨੂੰ, 'ਬਾਬਾ, ਬਾਬੇ ਬਕਾਲੇ' ਕਹਿ ਕੇ ਪੰਜ ਪੈਸੇ ਤੇ ਨਾਰੀਅਲ ਗੁਰੂ ਭੇਟਾ ਰੱਖ ਕੇ ਮੱਥਾ ਟੇਕ ਦਿੱਤਾ। ਗੁਰਿਆਈ ਆਪਣੇ ਦਾਦਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ

ਜੀ ਨੂੰ ਦੇ ਦਿੱਤੀ।

'ਤਖਤਿ ਬਹੈ ਤਖਤੈ ਕੀ ਲਾਇਕ' 'ਤੇ ਪੂਰਨ ਪਹਿਰਾ ਦਿੱਤਾ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਿੱਲੀ ਸ਼ਹੀਦੀ ਦੇਣ ਵਾਸਤੇ ਗਏ।

ਗੁਰੂ ਪਿਤਾ ਜੀ ਸੇਵਾ ਵਿੱਚੋਂ 'ਬ੍ਰਹਮ ਗਿਆਨੀ ਆਪਿ ਪਰਮੇਸੁਰ' ' ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ॥' 'ਜੈਸੇ ਧਰ ਊਪਰਿ ਆਕਾਸੁ' ਦੀ ਅਵਸਥਾ ਤਕ ਪੁੱਜ ਚੁੱਕੇ, ਕਾਲ-ਚੱਕਰ ਦੇ ਵਿਧੀ ਵਿਧਾਨ ਤੋਂ ਭਲੀ ਭਾਂਤ ਜਾਣੂ ਬੀਬੀ ਭਾਨੀ ਜੀ ਅਕਾਲ ਪੁਰਖ ਦੇ ਘਰ ਤੋਂ ਮਾਤਲੋਕ ਵਿਚ ਆਏ, ਉਹ ਪ੍ਰਕਾਸ਼ ਦੀ ਕਿਰਨ ਸਨ, ਜਿਸ ਦੀ ਰੋਸ਼ਨੀ ਵਿਚ ਖਾਲਸੇ ਦਾ ਪ੍ਰਕਾਸ਼ ਹੋਇਆ ਅਤੇ ਜੁਗੋ-ਜੁਗ ਅਟੱਲ ਦਸ ਗੁਰੂ ਸਾਹਿਬਾਨ ਦੀ ਜੋਤ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਕੁੱਲ ਸਿੱਖ ਪੰਥ ਨੂੰ ਨਸੀਬ ਹੋਈ। ■

---

## ਸ੍ਰੀ ਗੁਰੂ ਰਾਮਦਾਸ ਜੀ

*ਸਫਾ ੬੪ ਦਾ ਬਾਕੀ*

ਜਿੱਥੇ ਉਹ ਪਰਵਾਰਿਕ ਪੱਖ ਤੋਂ ਪੂਰੇ ਜ਼ਿੰਮੇਵਾਰ ਸਨ ਉੱਥੇ ਉਹ ਅਧਿਆਤਮਿਕ ਪੱਖ ਤੋਂ ਵੀ ਸਰਬ-ਕਲਾ ਸਮਰੱਥ ਦਿਖਾਈ ਦਿੰਦੇ ਸਨ। ਇਸ ਸਮਰੱਥਾ ਕਾਰਨ ਹੀ ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰਿਆਈ ਦਾ ਤਿਲਕ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਲਗਾ ਦਿੱਤਾ। ਗੁਰੂ ਪਿਤਾ ਵੱਲੋਂ ਵੱਡੇ ਪੁੱਤਰ (ਪ੍ਰਿਥੀ ਚੰਦ) ਨੂੰ ਅਣਡਿੱਠ ਕਰ ਕੇ ਸਭ ਤੋਂ ਛੋਟੇ ਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਨਾਨਕ ਕੇ ਘਰ ਦੀ ਵਡਿਆਈ (ਗੁਰਗੱਦੀ) ਦਿੱਤੇ ਜਾਣ ਦਾ ਪ੍ਰਿਥੀ ਚੰਦ ਵੱਲੋਂ ਡਟਵਾਂ ਵਿਰੋਧ ਕੀਤਾ ਗਿਆ ਪਰ ਸ੍ਰੀ ਗੁਰੂ ਰਾਮਦਾਸ ਜੀ ਵੱਲੋ 'ਤਖਤਿ ਬਹੈ ਤਖਤੈ ਕੀ ਲਾਇਕ' ਦੀ ਕਸਵੱਟੀ ਨੂੰ ਆਧਾਰ ਬਣਾ ਕੇ ਕੇਵਲ ਯੋਗਤਾ ਨੂੰ ਹੀ ਪਹਿਲ ਦਿੱਤੀ ਗਈ।

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਆਪਣਾ ਗੱਦੀ-ਨਸ਼ੀਨ ਬਣਾ ਕੇ ਸ੍ਰੀ ਗੁਰੂ ਰਾਮਦਾਸ ਜੀ ਗੋਇੰਦਵਾਲ ਸਾਹਿਬ ਚਲੇ ਗਏ। ਕੁਝ ਦਿਨ ਇੱਥੇ ਟਿਕਾਣਾ ਕਰਨ ਤੋਂ ਬਾਅਦ ਅੱਸੂ ਮਹੀਨੇ ਦੇ ਦੂਜੇ ਦਿਨ ਮੁਤਾਬਕ ਸੰਮਤ ੧੬੩੮ (ਸਤੰਬਰ ੧੫੮੧ ਈ:) ਨੂੰ ਜੋਤੀ ਜੋਤ ਸਮਾ ਗਏ।

ਆਪ ਇਕ ਉੱਚ ਕੋਟੀ ਦੇ ਬਾਣੀਕਾਰ ਵੀ ਸਨ ਜਿਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਵਾਲੇ ੧੯ ਰਾਗਾਂ ਦੀ ਵਰਤੋਂ ਕਰਦਿਆਂ ਅਤੇ ੧੧ ਹੋਰ ਰਾਗਾਂ ਸਮੇਤ ਕੁੱਲ ੩੦ ਰਾਗਾਂ ਵਿਚ ਬਾਣੀ ਰਚੀ ਹੈ। ਇਹ ਬਾਣੀ ਬੜੇ ਹੀ ਅਦਬ ਅਤੇ ਸਤਿਕਾਰ ਨਾਲ ਪੜ੍ਹੀ/ਸੁਣੀ ਜਾਂਦੀ ਹੈ। ■

# ਇਤਿਹਾਸਿਕ ਯਾਦਗਾਰੀ ਸਥਾਨ: ਗੁ: ਪੰਜੋਖਰਾ ਸਾਹਿਬ

*-ਡਾ. ਸਾਹਿਬ ਸਿੰਘ ਅਰਸ਼ੀ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਦੀ ਸਰਵੋਤਮ ਧਾਰਮਿਕ ਸੰਸਥਾ ਹੈ ਜਿਸ ਦੇ ਅਧੀਨ ਕਈ ਗੁਰਦੁਆਰਾ ਸਾਹਿਬਾਨ ਹਰਿਆਣਾ ਪ੍ਰਾਂਤ ਅਤੇ ਪੰਜਾਬ ਵਿਚ ਆਉਂਦੇ ਹਨ। ਇਨ੍ਹਾਂ ਰਾਜਾਂ ਤੋਂ ਛੁੱਟ ਇਹ ਸੰਸਥਾ ਹੋਰ ਪ੍ਰਾਂਤਾਂ ਵਿਚ ਰਹਿ ਗਏ ਗੁਰਦੁਆਰਾ ਸਾਹਿਬਾਨ ਦੀ ਵੀ ਲੋੜਵੰਦੀ ਸਹਾਇਤਾ ਕਰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਦਸ ਜੋਤਾਂ ਨਾਲ ਜੁੜੇ ਧਾਰਮਿਕ ਸਥਾਨਾਂ ਪ੍ਰਤੀ ਸਾਡੀ ਅਥਾਹ ਸ਼ਰਧਾ ਹੈ ਜਿੱਥੇ ਲੱਖਾਂ ਦੀ ਗਿਣਤੀ ਵਿਚ ਸ਼ਰਧਾਲੂ ਪੁੱਜ ਕੇ ਸ਼ਰਧਾ ਦੇ ਫੁੱਲ ਅਰਪਿਤ ਕਰਦੇ ਹਨ। ਇਨ੍ਹਾਂ ਹੀ ਨਹੀਂ ਬਲਕਿ ਪੱਛਮੀ ਪਾਕਿਸਤਾਨ ਅਤੇ ਹੋਰ ਸਥਾਨਾਂ 'ਤੇ ਰਹਿ ਗਏ ਗੁਰਧਾਮਾਂ ਨੂੰ ਰੋਜ਼ਾਨਾ ਅਰਦਾਸ ਵਿਚ ਵੀ ਯਾਦ ਕੀਤਾ ਜਾਂਦਾ ਹੈ ਅਤੇ ਉਨ੍ਹਾਂ ਦੀ ਸੇਵਾ-ਸੰਭਾਲ ਲਈ ਅਰਜ਼ੋਈਆਂ ਕੀਤੀਆਂ ਜਾਂਦੀਆਂ ਹਨ।

ਹਰਿਆਣਾ ਪ੍ਰਾਂਤ ਵੀ ਪੰਜਾਬ ਪ੍ਰਾਂਤ ਵਾਂਗ ਭਾਗਸ਼ਾਲੀ ਹੈ ਜਿੱਥੋਂ ਦੇ ਅਨੇਕਾਂ ਸਥਾਨਾਂ ਨੂੰ ਗੁਰੂ ਸਾਹਿਬਾਨ ਦੀ ਚਰਨ-ਛੋਹ ਪ੍ਰਾਪਤ ਹੋਈ ਹੈ। ਇਨ੍ਹਾਂ ਵਿੱਚੋਂ ਜ਼ਿਲ੍ਹਾ ਸਿਰਸਾ, ਜੀਂਦ, ਯਮੁਨਾਨਗਰ, ਰੋਹਤਕ, ਕੁਰੂਕਸ਼ੇਤਰ ਅਤੇ ਅੰਬਾਲਾ ਪ੍ਰਮੁੱਖ ਹਨ। ਅਜਿਹੇ ਵਰਣਿਤ ਗੁਰਧਾਮਾਂ ਵਿੱਚੋਂ ਜ਼ਿਲ੍ਹਾ ਅੰਬਾਲਾ ਦਾ ਪ੍ਰਸਿੱਧ ਇਤਿਹਾਸਿਕ ਸਥਾਨ ਗੁ: ਪੰਜੋਖਰਾ ਸਾਹਿਬ ਹੈ। ਇਸ ਸਥਾਨ ਬਾਰੇ 'ਮਹਾਨ ਕੋਸ਼' ਵਿਚ ਭਾਈ ਕਾਨ੍ਹ ਸਿੰਘ ਨਾਭਾ ਦਾ ਬਿਰਤਾਂਤ ਇਸ ਪ੍ਰਕਾਰ ਹੈ: "ਜ਼ਿਲ੍ਹਾ ਤਸੀਲ, ਥਾਣਾ ਅੰਬਾਲਾ ਦਾ ਇਕ ਪਿੰਡ, ਜੋ ਰੇਲਵੇ ਸਟੇਸ਼ਨ ਅੰਬਾਲਾ ਸ਼ਹਿਰ ਤੋਂ ਛੀ ਮੀਲ ਪੂਰਵ ਪੱਕੀ ਸੜਕ ਪੁਰ ਹੈ ਇਸ ਪਿੰਡ ਤੋਂ ਇੱਕ ਫਰਲਾਂਗ ਉੱਤਰ ਪੂਰਵ ਅੱਠਵੇਂ ਸਤਿਗੁਰੂ ਦਾ ਗੁਰਦ੍ਵਾਰਾ ਹੈ, ਗੁਰੂ ਹਰਿਕ੍ਰਿਸ਼ਨ ਸਾਹਿਬ ਜਦ ਦਿੱਲੀ ਨੂੰ ਜਾ ਰਹੇ ਸਨ, ਤਾਂ ਇਸ ਥਾਂ ਵਿਰਾਜੇ।" ਇਹ ਸਥਾਨ ਅੰਬਾਲਾ-ਨਾਰਾਇਣਗੜ੍ਹ ਰੋਡ 'ਤੇ ਸਥਿਤ ਹੈ। ਇਸ ਸਥਾਨ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਠਵੇਂ ਜਾਮੇ ਵਿਚ ਆਏ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਚਰਨ ਛੋਹ ਪ੍ਰਾਪਤ ਹੈ ਜਿਨ੍ਹਾਂ ਨੇ ੧੭੧੩ ਬਿਕ੍ਰਮੀ ਕੀਰਤਪੁਰ ਸਾਹਿਬ ਵਿਖੇ ਅਵਤਾਰ ਧਾਰਿਆ। ਆਪ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਸਭ ਤੋਂ ਛੋਟੇ ਸਪੁੱਤਰ ਸਨ। ਬਚਪਨ ਤੋਂ ਹੀ ਇਲਾਹੀ ਬਾਣੀ ਨਾਲ ਜੁੜੇ ਹੋਏ ਵੇਖ ਕੇ ਆਪ ਨੂੰ ਗੁਰਿਆਈ ਦੇ ਲਾਇਕ ਜਾਣਦਿਆਂ ਹੋਇਆਂ ਸੰਮਤ ੧੭੧੮ ਬਿਕ੍ਰਮੀ ਨੂੰ ਗੁਰਤਾਗੱਦੀ ਸੌਂਪੀ। ਆਪ ਦੇ ਵੱਡੇ ਭਰਾ ਰਾਮਰਾਇ ਨੇ ਔਰੰਗਜ਼ੇਬ ਦੇ ਦਰਬਾਰ ਵਿਚ ਉਸ ਦੇ ਅਸਰ ਹੇਠ

**੫੭੦੭ ਮਾਡਰਨ ਡੁਪਲੈਕਸ, ਮਨੀਮਾਜਰਾ (ਯੂ. ਟੀ.) ਚੰਡੀਗੜ੍ਹ. ਮੋ: ੯੪੧੭੦-੦੧੭੫੧*

ਆ ਕੇ ਗੁਰਬਾਣੀ ਦੀ ਪੰਕਤੀ ਨੂੰ ਉਲਟਾ ਕੇ ਬਿਆਨਿਆ ਸੀ, ਜਿਸ ਕਰਕੇ ਗੁਰੂ ਪਿਤਾ ਬਹੁਤ ਨਰਾਜ਼ ਹੋਏ ਅਤੇ ਉਨ੍ਹਾਂ ਨੇ ਹਮੇਸ਼ਾਂ ਲਈ ਰਾਮਰਾਇ ਨੂੰ ਅੱਖਾਂ ਤੋਂ ਦੂਰ ਕਰ ਦਿੱਤਾ। ਬਾਲਕ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਪ੍ਰਣ ਕੀਤਾ ਕਿ ਕੱਟੜ ਅਤੇ ਜ਼ਾਲਮ ਬਾਦਸ਼ਾਹ ਔਰੰਗਜ਼ੇਬ ਦੇ ਮੂੰਹ ਨਹੀਂ ਲੱਗਣਾ ਅਤੇ ਮੁਲਾਕਾਤ ਨਹੀਂ ਕਰਨੀ। ਰਾਜਾ ਜੈ ਸਿੰਘ ਆਪ ਦਾ ਸ਼ਰਧਾਲੂ ਸੀ ਜਿਸ ਦੀ ਬੇਨਤੀ 'ਤੇ ਆਪ ਦਿੱਲੀ ਜਾ ਕੇ ਸੰਗਤਾਂ ਨੂੰ ਦਰਸ਼ਨ ਦੇਣਾ ਮੰਨ ਗਏ ਅਤੇ ਰਸਤੇ ਵਿਚ ਪੈਂਦੇ ਪੰਜੋਖਰਾ ਸਾਹਿਬ ਮਾਘ ਸੁਦੀ ੭,੮,੯ ਬਿਕ੍ਰਮੀ ੧੭੨੦ ਨੂੰ ਇਸ ਸਥਾਨ 'ਤੇ ਠਹਿਰੇ। ਇੱਥੇ ਪਿੰਡ ਵਿਚ ਲਗਾਏ ਗਏ ਧਾਰਮਿਕ ਦੀਵਾਨ ਸਮੇਂ ਕ੍ਰਿਸ਼ਨ ਲਾਲ ਹੰਕਾਰੀ ਪੰਡਤ ਨੇ ਪੁੱਛਿਆ ਕਿ ਇਹ ਬਾਲਕ ਗੁਰੂ ਕੌਣ ਹੈ? ਸਿਖਾਂ ਨੇ ਦੱਸਿਆ ਕਿ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਅਠਵੇਂ ਜਾਮੇ ਵਿਚ ਆਏ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਹਨ। ਹੰਕਾਰੀ ਪੰਡਤ ਨੇ ਮਖੌਲ ਭਾਵ ਵਿਚ ਕਿਹਾ ਕਿ ਇਹ ਕ੍ਰਿਸ਼ਨ ਤੋਂ ਵੀ ਵੱਡਾ 'ਹਰਿ ਕ੍ਰਿਸ਼ਨ' ਕਿਵੇਂ ਹੋ ਗਿਆ? ਇਹ ਤਾਂ ਕ੍ਰਿਸ਼ਨ ਭਗਵਾਨ ਦੀ ਉਚਾਰੀ ਹੋਈ ਗੀਤਾ ਦੇ ਅਰਥ ਵੀ ਨਹੀਂ ਦੱਸ ਸਕਦਾ, ਅਤੇ ਜਾ ਕੇ ਗੀਤਾ ਵੀ ਲੈ ਆਇਆ। ਬਾਲਕ ਗੁਰੂ ਨੇ ਪੰਡਤ ਨੂੰ ਪਿੰਡ ਵਿੱਚੋਂ ਕਿਸੇ ਮਨੁੱਖ ਨੂੰ ਆਪਣੇ ਪਾਸ ਲਿਆਉਣ ਲਈ ਇਸ਼ਾਰਾ ਕੀਤਾ। ਪੰਡਤ ਤਤਕਾਲ ਹੀ ਆਪਣੀ ਚਲਾਕੀ ਨਾਲ ਗੂੰਗੇ ਤੇ ਬੋਲੇ ਭਾਈ ਛੱਜੂ ਨੂੰ ਫੜ ਲਿਆਇਆ। ਗੁਰੂ ਜੀ ਨੇ ਭਾਈ ਛੱਜੂ 'ਤੇ ਕਿਰਪਾ-ਦ੍ਰਿਸ਼ਟੀ ਕੀਤੀ ਅਤੇ ਪੰਡਤ ਨੂੰ ਸਲੋਕ ਉਚਾਰਨ ਲਈ ਕਿਹਾ। ਗੁਰੂ-ਕਿਰਪਾ ਸਦਕਾ ਭਾਈ ਛੱਜੂ ਨੇ ਪੰਡਤ ਦੁਆਰਾ ਬੋਲੇ ਸਲੋਕ ਦੇ ਅਰਥ ਕਰ ਕੇ ਦੱਸ ਦਿੱਤੇ। ਇਸ 'ਤੇ ਪੰਡਤ ਨੂੰ ਨਮੋਸ਼ੀ ਹੋਈ ਅਤੇ ਗਲਤ ਸਲੋਕ ਉਚਾਰਨ ਲੱਗਾ। ਭਾਈ ਛੱਜੂ ਨੇ ਸਲੋਕ ਦੀ ਸ਼ੁੱਧੀ ਵੀ ਕਰ ਕੇ ਦੱਸ ਦਿੱਤੀ। ਇਹ ਸਭ ਕੌਤਕ ਵੇਖ ਕੇ ਪੰਡਤ ਹੈਰਾਨ ਰਹਿ ਗਿਆ ਅਤੇ ਗੁਰੂ ਜੀ ਦੇ ਚਰਨਾਂ ਵਿਚ ਜਾ ਡਿੱਗਾ। ਆਪਣੇ ਕੀਤੇ ਹੋਏ ਅਹੰਕਾਰ ਅਤੇ ਭੁੱਲ ਦੀ ਮੁਆਫੀ ਮੰਗ ਕੇ ਸਿੱਖੀ ਦੀ ਦਾਤ ਪ੍ਰਾਪਤ ਕੀਤੀ ਤੇ ਅੱਗੇ ਤੋਂ ਗੁਰੂ ਜੀ ਦਾ ਪੱਕਾ ਸਿੱਖ ਬਣ ਗਿਆ। ਪੜਤਾਲ ਕਰਨ 'ਤੇ ਪਤਾ ਲੱਗਾ ਕਿ ਕੁਝ ਸਮਾਂ ਪੰਜੋਖਰਾ ਸਾਹਿਬ ਬਿਤਾਉਣ ਪਿੱਛੋਂ ਉਹ ਇੱਥੋਂ ਚਲਾ ਗਿਆ ਸੀ। ਇਸੇ ਅਸਥਾਨ 'ਤੇ ਗੁਰੂ ਸਾਹਿਬ ਦੀ ਯਾਦ 'ਚ 'ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਸਰਾਂ' ਦੀ ਉਸਾਰੀ ਕੀਤੀ ਗਈ ਹੈ ਜਿੱਥੇ ਬਾਹਰ ਤੋਂ ਇਸ ਤੀਰਥ-ਅਸਥਾਨ 'ਤੇ ਯਾਤਰਾ ਕਰਨ ਆਏ ਯਾਤਰੂਆਂ ਦੇ ਠਹਿਰਨ ਦਾ ਵਿਸ਼ੇਸ਼ ਪ੍ਰਬੰਧ ਹੈ। ਇੱਥੇ ਇਕ ਲੰਗਰ-ਹਾਲ ਵੀ ਹੈ ਜਿਹੜਾ ਆਧੁਨਿਕ ਸਹੂਲਤਾਂ ਨਾਲ ਭਰਪੂਰ ਹੈ। ਇਸ ਸਥਾਨ ਦੇ ਨਾਲ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜ਼ਮੀਨ 'ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਖਾਲਸਾ ਕਾਲਜ ਚੱਲ ਰਿਹਾ ਹੈ। ਜਿਸ ਦੀ ਨਵੀਂ ਇਮਾਰਤ ਵਿਚ ਸੰਨ ੨੦੦੪ ਤੋਂ ਕਲਾਸਾਂ ਲੱਗਣੀਆਂ ਅਰੰਭ ਹੋਈਆਂ ਸਨ।

ਇਹ ਕਾਲਜ ਜੁਲਾਈ ੧੯੯੩ ਵਿਚ ਗੁਰਦੁਆਰਾ ਸਾਹਿਬ ਦੀ ਇਮਾਰਤ ਵਿਚ ਅਰੰਭ ਹੋਇਆ ਸੀ। ਇੱਥੇ ਆਰਟਸ ਅਤੇ ਕਾਮਰਸ ਦੀਆਂ ਡਿਗਰੀ ਕਲਾਸਾਂ ਦੀ ਪੜ੍ਹਾਈ ਦਾ ਪ੍ਰਬੰਧ ਹੈ। ਕਾਲਜ ੧੪ ਏਕੜ ਦੇ ਰਕਬੇ ਵਿਚ ਹੈ ਜਿਸ ਵਿੱਚੋਂ ੬ ਏਕੜ ਵਿਚ ਸਫੈਦੇ ਦੇ ਦਰੱਖਤ ਇੱਥੋਂ ਦੀ ਸ਼ੋਭਾ ਵਧਾ ਰਹੇ ਹਨ। ਇਸ ਵਿਚ ਲੜਕੀਆਂ ਦੀ ਗਿਣਤੀ ਵਧੇਰੇ ਹੋਣ ਕਾਰਨ ਉਨ੍ਹਾਂ ਦੀ ਪੜ੍ਹਾਈ ਅਤੇ ਦੇਖ-ਰੇਖ ਵੱਲ ਹਰ ਪੱਖੋਂ ਪੂਰਾ ਧਿਆਨ ਦਿੱਤਾ ਜਾਂਦਾ ਹੈ। ਐਤਵਾਰ ਵਾਲੇ ਦਿਨ ਪਿੰਡਾਂ ਅਤੇ ਸ਼ਹਿਰਾਂ ਤੋਂ ਵੱਡੀ ਗਿਣਤੀ ਸ਼ਰਧਾਲੂ ਹੁੰਮ-ਹੁੰਮਾ ਕੇ ਪੁੱਜਦੇ ਹਨ ਅਤੇ ਇਸ ਅਸਥਾਨ 'ਤੇ ਨਤਮਸਤਕ ਹੁੰਦੇ ਹਨ।

ਇਸ ਅਸਥਾਨ ਦੀ ਵਿਸ਼ੇਸ ਮਹੱਤਤਾ ਇਹ ਹੈ ਕਿ ਜਿਸ ਤਿਥੀ ਨੂੰ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਇਸ ਸਥਾਨ 'ਤੇ ਬਿਰਾਜੇ ਸਨ ਉਸ ਦਿਨ ਦੀ ਯਾਦ ਨੂੰ ਤਾਜ਼ਾ ਰੱਖਣ ਲਈ ਹਰ ਸਾਲ ਬਹੁਤ ਵੱਡਾ ਮੇਲਾ ਲੱਗਦਾ ਹੈ ਜਿਸ ਨੂੰ 'ਸਭਾ' ਦਾ ਨਾਮ ਦਿੱਤਾ ਜਾਂਦਾ ਹੈ। ਇਹ ਸਭਾ ੭,੮,੯ ਮਾਘ ਨੂੰ ਲੱਗਦੀ ਹੈ। ਇਹ ਸਭਾ ਸਭ ਲਈ ਵਿਸ਼ੇਸ਼ ਖਿੱਚ ਕਾ ਕੇਂਦਰ ਹੁੰਦੀ ਹੈ। ਦੂਰ-ਦੂਰ ਤੋਂ ਸ਼ਰਧਾਲੂ ਇਸ ਦਿਨ ਇੱਥੇ ਪੁੱਜਦੇ ਹਨ।

ਇਸ ਸਥਾਨ ਤੋਂ ਗੁਰੂ ਜੀ ਕੁਰੂਕਸ਼ੇਤਰ ਤੋਂ ਹੁੰਦੇ ਹੋਏ ਦਿੱਲੀ ਪੁੱਜੇ ਸਨ। ਰਾਜਾ ਜੈ ਸਿੰਘ ਗੁਰੂ ਜੀ ਨੂੰ ਅੱਗੋਂ ਲੈਣ ਲਈ ਆਇਆ ਅਤੇ ਆਪਣੇ ਮਹਿਲਾਂ ਵਿਚ ਲੈ ਗਿਆ ਜਿੱਥੇ ਅੱਜਕਲ੍ਹ ਗੁਰਦੁਆਰਾ ਬੰਗਲਾ ਸਾਹਿਬ ਸੁਸ਼ੋਭਿਤ ਹੈ। ਰਾਜਾ ਅਤੇ ਰਾਣੀ ਦੋਵੇਂ ਗੁਰੂ-ਘਰ ਦੇ ਸਿੱਖ ਬਣੇ। ■

## ਮੈਡੀਕਲ ਕਾਲਜ ਸ੍ਰੀ ਅੰਮ੍ਰਿਤਸਰ ਵਿਖੇ ਨਸ਼ਾ-ਛੁਡਾਊ ਕੈਂਪ

ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰ.ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਨੂੰ ਅੱਗੇ ਵਧਾਉਂਦੇ ਹੋਏ ਅਤੇ ਸਮਾਜਿਕ ਬੁਰਾਈਆਂ ਨੂੰ ਜੜ੍ਹੋਂ ਉਖਾੜਨ ਹਿਤ, ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਸਤਬੀਰ ਸਿੰਘ ਜੀ ਦੇ ਵਿਸ਼ੇਸ਼ ਉੱਦਮ ਸਦਕਾ ਸਵਾਮੀ ਵਿਵੇਕਾਨੰਦ ਨਸ਼ਾ ਛੁਡਾਊ ਕੇਂਦਰ, ਮੈਡੀਕਲ ਕਾਲਜ, ਸ੍ਰੀ ਅੰਮ੍ਰਿਤਸਰ ਵਿਖੇ ਵਿਸ਼ੇਸ਼ ਰੂਪ ਵਿਚ ਨਸ਼ਾ-ਛੁਡਾਊ ਕੈਂਪ ਲਗਾਇਆ। ਜਿਸ ਵਿਚ ਬੀਬੀ ਹਰਪ੍ਰੀਤ ਕੌਰ 'ਖਾਲਸਾ' ਪ੍ਰਚਾਰਕ ਨੇ ਨਸ਼ਾ ਕਰਨ ਵਾਲੇ ਪ੍ਰਾਣੀਆਂ ਨੂੰ ਗੁਰਬਾਣੀ ਦੀ ਰੋਸ਼ਨੀ ਵਿਚ ਨਸ਼ਿਆਂ ਨੂੰ ਤਿਆਗਣ ਹਿਤ ਗੁਰਮਤਿ ਦੀ ਜਾਣਕਾਰੀ ਦਿੱਤੀ। ਇਸ ਤਹਿਤ ਮੈਡੀਕਲ ਕਾਲਜ ਦੇ ਮਨੋਵਿਗਿਆਨ ਵਿਭਾਗ ਦੇ ਮੁਖੀ ਡਾ. ਪੀ. ਡੀ. ਗਰਗ ਦੇ ਸਹਿਯੋਗ ਸਦਕਾ ਇਸ ਕੈਂਪ ਵਿਚ ਲੱਗਭਗ ੨੫੦ ਪ੍ਰਾਣੀਆਂ ਨੇ ਭਾਗ ਲਿਆ ਅਤੇ ਨਸ਼ੇ ਛੱਡਣ ਦਾ ਪ੍ਰਣ ਕੀਤਾ।

# ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥

*-ਗਿ: ਸਵਿੰਦਰ ਸਿੰਘ**

ਸ਼ਰਾਬ ਫ਼ਾਰਸੀ ਦਾ ਸ਼ਬਦ ਹੈ ਅਤੇ ਇਹ ਦੋ ਸ਼ਬਦਾਂ ਦੇ ਸੁਮੇਲ ਤੋਂ ਬਣਿਆ ਹੈ:- ਸ਼ਰ+ਆਬ= ਸ਼ਰਾਰਤ ਦਾ ਪਾਣੀ। ਜਿਸ ਪਾਣੀ ਨੂੰ ਪੀ ਕੇ ਸ਼ਰਾਰਤਾਂ ਅਤੇ ਭੈੜੇ ਵਿਚਾਰ ਸੁੱਝਣ ਉਹ ਇਹ ਅਪਵਿੱਤਰ ਪਾਣੀ ਹੈ। ਇਸ ਨੂੰ ਕਦੇ ਵੀ ਪਵਿੱਤਰ (ਪਾਵਨ) ਨਹੀਂ ਆਖਿਆ ਜਾ ਸਕਦਾ।

ਸ਼ਰਾਬ ਦਾ ਨਸ਼ਾ ਜਗਤ-ਪ੍ਰਸਿੱਧ ਹੈ ਪਰ ਸਾਡੇ ਦੇਸ਼ ਵਿਚ ਸ਼ਰਾਬ ਦਾ ਰਿਵਾਜ ਇਤਨਾ ਪ੍ਰਚਲਿਤ ਨਹੀਂ ਸੀ ਜਿਤਨਾ ਕਿ ਅੱਜਕਲ੍ਹ ਜ਼ੋਰਾਂ 'ਤੇ ਹੈ। ਪੱਛਮੀ ਸੱਭਿਅਤਾ ਦਾ ਹਿੰਦੁਸਤਾਨ ਵਿਚ ਦਾਖ਼ਲ ਹੋਣ ਦੇ ਨਾਲ-ਨਾਲ ਹੀ ਇਸ ਭੈੜੀ ਬੀਮਾਰੀ ਦਾ ਰਿਵਾਜ ਵਧਦਾ ਗਿਆ। ਪੱਛਮੀ ਸੱਭਿਅਤਾ ਨੇ ਭਾਰਤ ਵਾਸੀਆਂ ਨੂੰ ਜਿਹੜੀ ਸਭ ਤੋਂ ਭਿਆਨਕ ਤੇ ਨਕਾਰਾ ਚੀਜ਼ ਦਿੱਤੀ, ਉਹ ਸ਼ਰਾਬ ਹੈ। ਅੰਗਰੇਜ਼ਾਂ ਦੀ ਸਰਕਾਰ ਨੇ ਹਿੰਦੁਸਤਾਨ ਦੀ ਧਾਰਮਿਕ, ਸਮਾਜਿਕ ਤੇ ਸਰੀਰਿਕ ਦਸ਼ਾ ਨੂੰ ਸੁਧਾਰਨ ਦੀ ਥਾਂ ਹੋਰ ਮਾਰੂ-ਨਸ਼ਿਆਂ ਦੀ ਵਰਤੋਂ ਦੇ ਨਾਲ-ਨਾਲ ਸ਼ਰਾਬ ਨੂੰ ਪ੍ਰਚਲਿਤ ਕਰਨ ਵੱਲ ਖਾਸ ਧਿਆਨ ਦਿੱਤਾ। ਇੱਥੋਂ ਤਕ ਕਿ ਇਸ ਨੂੰ ਫੌਜੀ ਰਾਸ਼ਨ ਵਿਚ ਸ਼ਾਮਲ ਕਰ ਕੇ ਇਤਨਾ ਵਧਾਇਆ ਜਿਸ ਦਾ ਸਿੱਟਾ ਇਹ ਨਿਕਲਿਆ ਕਿ ਪੰਜਾਬ ਦੇ ਬਹਾਦਰ ਤੇ ਦੂਲੇ ਫੌਜੀ ਅਤੇ ਸਰਦਾਰ ਇਸ ਦੀ ਲਪੇਟ ਵਿਚ ਆ ਕੇ ਹੋਰਨਾਂ ਨਾਲੋਂ ਵੀ ਅੱਗੇ ਵਧ ਗਏ।

ਜਿਸ ਰਫਤਾਰ ਤੇ ਸ਼ਕਲ ਵਿਚ ਅੱਜ ਸ਼ਰਾਬ ਸਾਡੇ ਦੇਸ਼ ਵਿਚ ਪ੍ਰਚਲਿਤ ਹੈ ਇਹ ਇਤਨੀ ਕਦੇ ਵੀ ਨਹੀਂ ਸੀ ਹੋਈ। ਕੋਈ ਇਕ ਹਜ਼ਾਰ ਸਾਲ ਪਹਿਲਾਂ ਅਰਬ ਦੇਸ਼ ਤੋਂ ਇਕ ਪ੍ਰਸਿੱਧ ਸੌਦਾਗਰ ਸੁਲੇਮਾਨ ਹਿੰਦੁਸਤਾਨ ਆਇਆ। ਉਸ ਨੇ ਆਪਣੀ ਯਾਤਰਾ ਦਾ ਵਰਣਨ ਕਰਦਿਆਂ ਲਿਖਿਆ ਹੈ ਕਿ 'ਜਦੋਂ ਉਹ ਹਿੰਦੁਸਤਾਨ ਆਇਆ ਸੀ ਇੱਥੇ ਸ਼ਰਾਬ ਪੀਣ ਦਾ ਬਿਲਕੁਲ ਰਿਵਾਜ ਨਹੀਂ ਸੀ।' ਉਸ ਨੇ ਅੱਗੇ ਹੋਰ ਲਿਖਿਆ ਹੈ ਕਿ, ਮੈਂ ਸਾਰੇ ਹਿੰਦੁਸਤਾਨ ਵਿਚ ਇੱਕ ਵੀ ਸ਼ਰਾਬ ਦੀ ਦੁਕਾਨ ਨਹੀਂ ਸੀ ਵੇਖੀ।'

ਹਿੰਦੁਸਤਾਨ ਵਿਚ ਆਏ ਇਕ ਯੂਰਪੀਨ ਯਾਤਰੂ ਵਾਸਕੋਡੀਗਾਮਾ ਨੇ ਵੀ ਲਿਖਿਆ ਹੈ ਕਿ ਜਦੋਂ ਉਹ ਹਿੰਦੁਸਤਾਨ ਵਿਚ ਆਇਆ ਤਾਂ ਇੱਥੇ ਸ਼ਰਾਬ ਪੀਣ ਦਾ ਰਿਵਾਜ ਨਹੀਂ ਸੀ।

**ਕੋਠੀ ਨੰ: ੧੩੧੬, ਸੈਕਟਰ ੩੭-ਬੀ, ਚੰਡੀਗੜ੍ਹ- ੧੬੦੦੩੬ ਫ਼ੋਨ-੦੧੭੨-੨੬੯੦੫੮੮*

ਇਸੇ ਤਰ੍ਹਾਂ ਇਕ ਫ਼ਰਾਂਸੀਸੀ ਡਾ. ਬਰਨੇਅਰ, ਔਰੰਗਜ਼ੇਬ ਦੇ ਦਰਬਾਰ ਵਿਚ ਰਹਿਣ ਵਾਲਾ, ਲਿਖਦਾ ਹੈ ਕਿ ਜਦੋਂ ਉਹ ਦਿੱਲੀ ਵਿਚ ਰਹਿੰਦਾ ਸੀ ਤਾਂ ਸਾਰੇ ਸ਼ਹਿਰ ਵਿਚ ਇੱਕ ਵੀ ਸ਼ਰਾਬ ਦੀ ਦੁਕਾਨ ਨਹੀਂ ਸੀ।

ਪੰਜਾਬ ਭਾਰਤ ਦਾ ਸਭ ਤੋਂ ਵੱਧ ਰੱਜਿਆ-ਪੁੱਜਿਆ ਤੇ ਖੁਸ਼ਹਾਲ ਪ੍ਰਾਂਤ ਹੈ। ਇੱਥੋਂ ਦੇ ਮਿਹਨਤੀ ਲੋਕਾਂ ਨੇ ਹਰ ਪੱਖੋਂ ਉੱਨਤੀ ਕੀਤੀ ਹੈ ਅਤੇ ਖੁਸ਼ਹਾਲੀ ਲਿਆਂਦੀ ਹੈ। ਪਰ ਮਾਰੂ ਨਸ਼ਿਆਂ ਤੇ ਸ਼ਰਾਬ-ਖੋਰੀ ਕਾਰਨ ਪੰਜਾਬੀਆਂ ਦੀ ਸਾਰੀ ਮਿਹਨਤ ਇਨ੍ਹਾਂ ਦੇ ਰੋੜ੍ਹ ਵਿਚ ਹੀ ਰੁੜ੍ਹੀ ਜਾ ਰਹੀ ਹੈ। ਪੰਜਾਬੀ ਇਸ ਵੇਲੇ ਸ਼ਰਾਬ ਦੀ ਬੀਮਾਰੀ ਵਿਚ ਬਹੁਤ ਬੁਰੀ ਤਰ੍ਹਾਂ ਗ੍ਰਸੇ ਹੋਏ ਹਨ। ਇਸ ਤੋਂ ਛੁਟਕਾਰਾ ਪਾਉਣਾ ਨਾ-ਮੁਮਕਿਨ ਨਹੀਂ, ਪਰ ਕਠਿਨ ਜ਼ਰੂਰ ਹੈ। ਜੇਕਰ ਕੋਈ ਵਿਸ਼ੇਸ਼ ਤੇ ਜਥੇਬੰਦ ਉਪਰਾਲਾ ਨਾ ਕੀਤਾ ਗਿਆ ਤਾਂ ਇਹ ਪੰਜਾਬ ਵਾਸੀਆਂ ਨੂੰ ਵਿਨਾਸ਼ ਦੇ ਰਾਹ ਵੱਲ ਲੈ ਜਾਵੇਗੀ।

ਸਤਿਗੁਰਾਂ ਦੀ ਦਰਸਾਈ ਜੀਵਨ-ਜੁਗਤੀ ਨਾ ਅਪਨਾਉਣ ਕਰਕੇ ਅੱਜ ਦਾ ਪੰਜਾਬੀ ਰਸਾਤਲ ਵੱਲ ਜਾ ਰਿਹਾ ਹੈ। ਜਿੱਥੇ ਸਿੱਖ ਕੌਮ ਦੇ ਸੁਨਿਹਰੀ ਮੁੱਢਲੇ ਅਸੂਲ- ਨਾਮ ਜਪਣਾ, ਵੰਡ ਕੇ ਛਕਣਾ ਤੇ ਕਿਰਤ ਕਰਨੀ ਸੀ, ਉੱਥੇ 'ਸ਼ਰਾਬ ਖਾਨਾ-ਖਰਾਬ' ਦੀ ਕੁਰੀਤੀ ਵਿਚ ਪੈ ਕੇ 'ਗੁਰੂ ਸ਼ਬਦ' ਦੇ ਉਪਦੇਸ਼ ਤੋਂ ਦੂਰ ਹੋ ਕੇ ਇਸ 'ਦੁਰਮਤਿ ਮਦ' ਦਾ ਸ਼ਿਕਾਰ ਹੋਇਆ ਪਿਆ ਹੈ। ਕਿੱਥੇ ਨਾਮ (ਸ਼ਬਦ) ਦੀ ਖੁਮਾਰੀ ਸਦਾ ਚੜ੍ਹੀ ਰਹਿਣੀ ਸੀ ਤੇ ਕਿੱਥੇ ਹੁਣ ਸ਼ਰਾਬ ਦੇ ਨਸ਼ੇ ਵਿਚ ਵਿਚ ਅਮੋਲਕ ਮਨੁੱਖਾ-ਜੀਵਨ ਬਰਬਾਦ ਕਰੀ ਜਾ ਰਿਹਾ ਹੈ।

ਗੁਰੂ ਸਾਹਿਬਾਨ ਦੀ ਪਵਿੱਤਰ ਧਰਤੀ ਨੂੰ ਵੀ ਇਸ ਚੰਦਰੀ ਲਾਹਨਤ ਨਾਲ ਮਲੀਣ ਕੀਤਾ ਜਾ ਰਿਹਾ ਹੈ। ਕੈਸੇ ਹਾਂ ਅਸੀਂ ਅਪਰਾਧੀ ਤੇ ਗੁਨਾਹਗਾਰ!

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਅਨੁਸਾਰ ਸ਼ਰਾਬ ਦੀ ਸਖਤ ਮਨਾਹੀ ਤੇ ਨਿਖੇਧੀ ਕੀਤੀ ਗਈ ਹੈ:

*ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥*
*ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥* *(ਪੰਨਾ ੩੯੯)*

ਖੋਟੀ ਅਥਵਾ ਭੈੜੀ ਮੱਤ ਦੇ ਅਧੀਨ ਹੋ ਕੇ ਜੋ ਬੰਦੇ ਸ਼ਰਾਬ ਪੀਂਦੇ ਹਨ ਉਹ ਕਮਲੀ ਤੇ ਵਿਭਚਾਰਨ ਇਸਤਰੀ ਦੇ ਪਤੀ ਸਮਾਨ ਹਨ। ਅਸਲ ਅਮਲੀ ਉਹੀ ਹਨ ਜੋ ਨਾਮ-ਰੂਪੀ ਅੰਮ੍ਰਿਤ ਨਾਲ ਸਦਾ ਖੀਵੇ ਰਹਿੰਦੇ ਹਨ।

ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਮਹਾਨ ਉਪਦੇਸ਼ਾਂ ਦੁਆਰਾ ਜਿੱਥੇ ਕਈ ਸਮਾਜਿਕ ਕੁਰੀਤੀਆਂ ਜਾਤ-ਪਾਤ, ਛੂਤ-ਛਾਤ, ਫਜ਼ੂਲ-ਖਰਚੀ, ਮਨੁੱਖੀ ਵਿਤਕਰੇ, ਘੁੰਡ ਕੱਢਣੇ, ਸਤੀ ਦੀ ਰਸਮ ਆਦਿਕ ਬੁਰਾਈਆਂ ਦੇ ਵਿਰੁੱਧ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਅਵਾਜ਼ ਉਠਾਈ, ਉੱਥੇ ਗਰੀਬ-ਨਿਵਾਜ਼ ਸਤਿਗੁਰਾਂ ਨੇ

ਸ਼ਰਾਬ ਦੀ ਬੁਰਾਈ ਨੂੰ ਖਤਮ ਕਰਨ ਵਿਚ ਕੋਈ ਕਸਰ ਨਾ ਛੱਡੀ। ਉਨ੍ਹਾਂ ਦੇ ਹੇਠ ਲਿਖੇ ਮੁਬਾਰਕ ਸ਼ਬਦ ਨੂੰ ਜੇ ਸਾਰੀ ਲੋਕਾਈ ਆਪਣੇ ਹਿਰਦੇ ਵਿਚ ਅਮਲੀ ਤੌਰ 'ਤੇ ਵਸਾ ਲਵੇ ਤਾਂ ਇਸ ਚੰਦਰੀ ਬੁਰਾਈ ਤੋਂ ਸਦਾ ਲਈ ਸੁਰਖਰੂ ਹੋਇਆ ਜਾ ਸਕਦਾ ਹੈ ਅਤੇ ਇਸ ਤਰ੍ਹਾਂ ਮਾਨਵ ਸਮਾਜ ਨੂੰ ਇਕ ਨਵੀਂ ਸੇਧ ਦਿੱਤੀ ਜਾ ਸਕਦੀ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ:

*ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ॥*
*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥*
*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥*
*ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ॥*
*ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ॥* *(ਪੰਨਾ ੫੫੪)*

ਇਸ ਸ਼ਬਦ ਵਿਚ ਸਤਿਗੁਰਾਂ ਨੇ ਸ਼ਰਾਬ ਤੋਂ ਉਤਪੰਨ ਹੋਣ ਵਾਲੀਆਂ ਬੁਰਾਈਆਂ ਤੇ ਕੁਰੀਤੀਆਂ ਦਾ ਬੜਾ ਸੁੰਦਰ ਢੰਗ ਨਾਲ ਵਰਣਨ ਕੀਤਾ ਹੈ। ਸ਼ਰਾਬ ਪੀਣ ਵਾਲੇ ਵਿਅਕਤੀ ਦੀ ਸੋਚ-ਵਿਚਾਰ ਕਾਇਮ ਨਹੀਂ ਰਹਿੰਦੀ। ਹੋਸ਼ ਨਾ ਹੋਣ ਕਰਕੇ ਉਸ ਦੀ ਮੱਤ ਤਾਂ ਕੀ ਉੱਚੀ ਹੋਣੀ ਹੈ, ਉਹ ਤਾਂ ਅਰਲ-ਬਰਲ ਬੋਲਣ ਲੱਗ ਪੈਂਦਾ ਹੈ। ਉਹ ਭਲੇ-ਬੁਰੇ ਅਤੇ ਆਪਣੇ-ਪਰਾਏ ਦੀ ਵੀ ਪਛਾਣ ਨਹੀਂ ਕਰ ਸਕਦਾ। ਇੱਥੋਂ ਤਕ ਕਿ ਆਪਣੀ ਪਤਨੀ ਦਾ ਨਿਰਾਦਰ ਕਰਨ ਅਤੇ ਆਪਣੇ ਸਹਿਮੇ ਹੋਏ ਬੱਚਿਆਂ ਨੂੰ ਮਾਰਨ-ਕੁੱਟਣ ਤੋਂ ਵੀ ਸੰਕੋਚ ਨਹੀਂ ਕਰਦਾ। ਆਪਣੇ ਸਤਿਕਾਰਯੋਗ ਮਾਤਾ-ਪਿਤਾ ਦੀ ਆਗਿਆ ਦਾ ਪਾਲਣ ਨਹੀਂ ਕਰਦਾ ਤੇ ਇਸ ਭੈੜੇ ਨਸ਼ੇ ਕਰਕੇ ਊਲ-ਜਲੂਲ, ਕੌੜੇ ਤੇ ਨਿਰਾਦਰ ਭਰੇ ਬਚਨ ਵੀ ਕਹਿ ਦਿੰਦਾ ਹੈ ਤੇ ਸਿੱਟਾ ਇਹ ਨਿਕਲਦਾ ਹੈ ਕਿ ਪਰਵਾਰ ਦੇ ਮੈਂਬਰਾਂ ਵਿਚ ਆਪਸੀ ਪ੍ਰੇਮ-ਭਾਵਨਾ ਦੀ ਥਾਂ ਨਫ਼ਰਤ ਲੈ ਲੈਂਦੀ ਹੈ।

ਮਹਾਂਭਾਰਤ ਵਿਚ ਇਕ ਕਥਾ ਦਾ ਜ਼ਿਕਰ ਆਉਂਦਾ ਹੈ ਜਿਸ ਨੂੰ ਉਦਾਹਰਨ ਵਜੋਂ ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਵਰਣਨ ਕੀਤਾ ਹੈ, ਕਥਾ ਹੈ ਕਿ ਇਕ ਵਾਰੀ ਦੁਰਬਾਸਾ ਜੀ ਰਿਸ਼ੀਆਂ ਦੀ ਮੰਡਲੀ ਨਾਲ ਦੁਆਰਕਾ ਆਏ। ਇੱਥੇ ਯਾਦਵ ਕੁਲ ਦੇ ਲੜਕੇ ਖੇਡ ਰਹੇ ਸਨ। ਉਨ੍ਹਾਂ ਕ੍ਰਿਸ਼ਨ ਜੀ ਦੇ ਲੜਕੇ ਸਾਂਬ ਦੇ ਪੇਟ 'ਤੇ ਮੂਸਲ ਬੰਨ੍ਹ ਕੇ ਤੇ ਉੱਤੇ ਕੱਪੜੇ ਲਪੇਟ ਕੇ ਇਸਤਰੀ ਵਾਲਾ ਭੇਸ ਬਣਾ ਰਿਸ਼ੀ ਤੋਂ ਠਗਉਰੀ (ਮਖੌਲ) ਨਾਲ ਪੁੱਛਿਆ ਕਿ ਇਸ ਦੇ ਪੇਟ ਤੋਂ ਕੀ ਪੈਦਾ ਹੋਵੇਗਾ? ਇਸ 'ਤੇ ਰਿਸ਼ੀ ਅਤੀ ਕ੍ਰੋਧਵਾਨ ਹੋਇਆ ਤੇ ਸਰਾਪ ਦਿੱਤਾ ਕਿ ਇਸ ਪੇਟ ਤੋਂ ਉਹ ਪੈਦਾ ਹੋਵੇਗਾ ਜੋ ਯਾਦਵਾਂ ਦੀ ਕੁਲ ਦਾ ਨਾਸ਼ ਕਰੇਗਾ। ਪਰ ਯਾਦਵਾਂ ਦੀ ਕੁਲ ਦਾ

ਨਾਸ਼ ਹੋਣ ਦਾ ਕਾਰਨ ਸ਼ਰਾਬ ਵੀ ਬਣੀ। ਕ੍ਰਿਸ਼ਨ ਜੀ ਨੂੰ ਸਰਾਪ ਦਾ ਪਤਾ ਲੱਗਣ 'ਤੇ ਉਸ ਮੂਸਲ ਦੇ ਟੁਕੜੇ ਕਰਵਾ ਦਿੱਤੇ ਅਤੇ ਉਸ ਤੋਂ ਸਰਕੜਾ ਪੈਦਾ ਹੋਇਆ। ਕੁਝ ਚਿਰ ਪਿੱਛੋਂ ਯਾਦਵਾਂ ਦਾ ਸਾਰਾ ਪਰਵਾਰ ਪ੍ਰਭਾਸ ਖੇਤਰ 'ਤੇ ਇਸ਼ਨਾਨ ਕਰਨ ਗਿਆ। ਉੱਥੇ ਹੀ ਯਾਦਵ ਸ਼ਰਾਬ ਪੀ ਕੇ ਆਪਸ ਵਿਚ ਲੜ ਪਏ ਤੇ ਉਸੇ ਸਰਕੜੇ ਨਾਲ ਹੀ ਇਕ ਦੂਜੇ ਨੂੰ ਮਾਰ ਮੁਕਾਇਆ। ਇਹ ਦੁਖਦਾਇਕ ਘਟਨਾ ਸ਼ਰਾਬ ਦੀ ਭੈੜੀ ਆਦਤ ਕਾਰਨ ਵਾਪਰੀ। ਇਸ ਘਟਨਾ ਵੱਲ ਸੰਕੇਤ ਕਰਦਿਆਂ ਭਗਤ ਨਾਮਦੇਵ ਜੀ ਕਹਿੰਦੇ ਹਨ:

*ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥* *(ਪੰਨਾ ੬੯੩)*

ਸ਼ਰਾਬੀ ਇਤਨੇ ਬੁਰੇ ਕੁਕਰਮਾਂ ਵਿਚ ਫਸ ਜਾਂਦਾ ਹੈ ਕਿ ਉਹ ਮਨੁੱਖ ਨਹੀਂ ਸਗੋਂ ਦੈਂਤ ਬਣ ਜਾਂਦਾ ਹੈ। ਉਸ ਨੂੰ ਪਰਮੇਸ਼ਰ (ਮਾਲਕ) ਵਿਸਰ ਜਾਂਦਾ ਹੈ ਜਿਸ ਕਰਕੇ ਉਸ ਨੂੰ ਪਰਲੋਕ (ਰੱਬੀ ਦਰਗਾਹ) ਵਿਚ ਜਮਾਂ ਦੀ ਮਾਰ ਖਾਣੀ ਪੈਂਦੀ ਹੈ ਤੇ ਇਸ ਲੋਕ ਵਿਚ ਵੀ ਉਹ ਮਨੁੱਖ ਸਮਾਜਿਕ ਬੁਰਾਈ ਖੱਟਦਾ ਹੈ ਤੇ ਕਈ ਵਾਰ ਸਰਕਾਰੀ ਤੌਰ 'ਤੇ ਵੀ ਆਪਣੀ ਪੱਤ ਲੁਹਾਉਂਦਾ ਹੈ।

ਇਸ ਪ੍ਰਥਾਇ ਭਗਤ ਸ਼ੇਖ ਫਰੀਦ ਜੀ ਆਪਣੀ ਪਵਿੱਤਰ ਬਾਣੀ ਦੁਆਰਾ ਮੰਦ ਅਮਲ (ਕੁਕਰਮ) ਕਰਨ ਵਾਲਿਆਂ ਦੀ ਹਾਲਤ ਇਸ ਤਰ੍ਹਾਂ ਦੱਸਦੇ ਹਨ:

*ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ॥*
*ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥*
*ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥੪੯॥* *(ਪੰਨਾ ੧੩੮੦)*

ਭਗਤ ਜੀ ਕਥਨ ਕਰਦੇ ਹਨ ਕਿ ਜੋ ਹਾਲਤ ਕਪਾਹ ਦੀ ਹੁੰਦੀ ਹੈ (ਭਾਵ, ਵੇਲਣੇ ਵਿਚ ਵੇਲੀ ਜਾਂਦੀ ਹੈ), ਜੋ ਤਿਲਾਂ ਦੇ ਸਿਰ ਬੀਤਦੀ ਹੈ (ਕੋਹਲੂ ਵਿਚ ਪੀੜੇ ਜਾਂਦੇ ਹਨ) ਜੋ ਕਮਾਦ, ਮਿੱਟੀ ਦੀ ਹਾਂਡੀ ਅਤੇ ਕੋਲਿਆਂ ਨਾਲ ਵਰਤਦੀ ਹੈ, ਇਹ ਸਜ਼ਾ ਉਨ੍ਹਾਂ ਲੋਕਾਂ ਨੂੰ ਮਿਲਦੀ ਹੈ ਜੋ (ਇਨ੍ਹਾਂ) 'ਵਿਸ ਗੰਦਲਾਂ' ਦੀ ਖਾਤਰ ਮੰਦ ਕੰਮ ਕਰਦੇ ਹਨ।

ਅਗਲੀਆਂ ਪਾਵਨ ਪੰਕਤੀਆਂ "ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥" ਦੇ ਅੰਤਰੀਵ ਭਾਵ ਨੂੰ ਦਰਸਾਉਂਦਿਆਂ ਸਾਫ-ਸਾਫ ਸ਼ਬਦਾਂ ਵਿਚ, ਤੀਜੇ ਪਾਤਸ਼ਾਹ ਜਗਿਆਸੂ ਨੂੰ ਤਾਕੀਦ ਕਰਦੇ ਹਨ ਕਿ ਐ ਮਨੁੱਖ! ਇਹ ਝੂਠਾ ਤੇ ਦੁਰਮਤਿ ਮਦ ਕਦਾਚਿਤ ਸੇਵਨ ਨਹੀਂ ਕਰਨਾ, ਕਿਸੇ ਹਾਲਤ ਵਿਚ ਇਸ ਚੰਦਰੀ ਸ਼ਰਾਬ ਦੇ ਨੇੜੇ ਨਹੀਂ ਜਾਣਾ।

ਸ਼ਬਦ ਦੀਆਂ ਆਖਰੀ ਤੁਕਾਂ ਵਿਚ ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਜੇ ਤੂੰ (ਜੀਵ) "ਰਾਮ ਰੰਗੁ ਕਦੇ ਉਤਰਿ ਨ ਜਾਇ॥" ਅਨੁਸਾਰ ਨਾਮ ਦਾ ਸੱਚਾ ਤੇ ਸਦੀਵੀ

ਨਸ਼ਾ ਪੀ ਲਵੇਂ ਤਾਂ ਤੈਨੂੰ ਝੂਠੇ ਨਸ਼ਿਆਂ ਦੀ ਲੋੜ ਹੀ ਨਾ ਰਹੇ। ਪਰੰਤੂ ਨਾਮ ਅੰਮ੍ਰਿਤ ਦੀ ਦਾਤ ਪਰਮੇਸ਼ਰ ਵੱਲੋਂ ਮਿਹਰ ਦੀ ਨਦਰ ਨਾਲ ਪ੍ਰਾਪਤ ਹੁੰਦੀ ਹੈ। ਇਸ ਬਖ਼ਸ਼ਿਸ਼ ਲਈ ਜਗਿਆਸੂ ਨੇ ਆਪਣੇ ਮਾਲਕ ਦੇ ਦਰ 'ਤੇ ਜਾਚਕ ਬਣ ਕੇ ਨਾਮ ਦੀ ਖੈਰ ਲਈ ਜੋਦੜੀਆਂ ਕਰਦੇ ਰਹਿਣਾ ਹੈ ਅਤੇ ਜਦੋਂ ਗੁਰੂ-ਕਿਰਪਾ ਦੁਆਰਾ ਐਸੀ ਅਦਭੁਤ ਵਸਤੂ ਪ੍ਰਾਪਤ ਹੋ ਜਾਵੇ ਤਾਂ ਨਾਮ- ਅੰਮ੍ਰਿਤ ਪੀਣ ਵਾਲਾ ਨਿੱਜ-ਘਰ (ਬੇਗਮਪੁਰਾ) ਦਾ ਵਾਸੀ ਹੋ ਜਾਂਦਾ ਹੈ।

***ਧਾਰਮਿਕ ਜੀਵਨ ਤੇ ਸ਼ਰਾਬ*** :- ਸ਼ਰਾਬ ਸਾਰੀਆਂ ਬੁਰਾਈਆਂ ਦੀ ਜੜ੍ਹ ਹੈ। ਮਨੁੱਖ ਨੇ ਧਾਰਮਿਕ ਜੀਵਨ ਜੀਊਣ ਲਈ ਭੈੜੇ ਕੁਕਰਮਾਂ ਤੋਂ ਬਚ ਕੇ ਨੇਕੀ ਦੀ ਸਿਖ਼ਰ 'ਤੇ ਪੁੱਜਣ ਦਾ ਯਤਨ ਕਰਨਾ ਹੈ ਅਤੇ ਸ਼ੁਭ ਗੁਣਾਂ ਦਾ ਧਾਰਨੀ ਹੋਣਾ ਹੈ। ਜਿਹੜਾ ਗੁਰਮੁਖ ਅੰਮ੍ਰਿਤ ਦਾ ਵਪਾਰੀ ਹੈ ਉਹ ਸ਼ਰਾਬ ਦੇ ਝੂਠੇ ਨਸ਼ੇ ਦੀ ਵਰਤੋਂ ਨਾ ਕਰ ਕੇ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਬਰਬਾਦ ਨਹੀਂ ਕਰਦਾ। ਗੁਰੂ ਸਾਹਿਬਾਨ ਨੇ ਸਾਰੇ ਸੰਸਾਰ ਦੇ ਕਲਿਆਣ ਲਈ ਗੁਰਮਤਿ ਮਾਰਗ 'ਤੇ ਚੱਲਣ ਦਾ ਵਲ ਦਰਸਾਇਆ ਹੈ।

ਪਰੰਤੂ ਦੁੱਖ ਦੀ ਗੱਲ ਹੈ ਕਿ ਜਿਸ ਦਾ ਗੁਰਬਾਣੀ ਅੰਦਰ ਸਖਤ ਵਿਰੋਧ ਕੀਤਾ ਗਿਆ ਹੈ ਉਹੀ ਚੀਜ਼ ਮਨੁੱਖ ਵਿਚ ਇਤਨੀ ਪ੍ਰਚਲਿਤ ਹੋਣ ਕਰਕੇ ਮਨੁੱਖ ਦਾ ਧਾਰਮਿਕ ਜੀਵਨ ਮਹਾਂ-ਵਿਨਾਸ਼ ਦੇ ਨੇੜੇ ਲੈ ਆਂਦਾ ਹੈ। ਇਸ ਦੀ ਅੰਧਾ-ਧੁੰਦ ਵਰਤੋਂ ਨਾਲ ਧਾਰਮਿਕ ਜੀਵਨ ਕਿਵੇਂ ਸੁਰੱਖਿਅਤ ਰਹਿ ਸਕਦਾ ਹੈ? ਇਹ ਸਭ ਤੋਂ ਵੱਧ ਵਿਚਾਰਨਯੋਗ ਗੱਲ ਹੈ। ਇਹ ਵਿਸ਼ਾ ਗੰਭੀਰ ਹੋਣ ਕਰਕੇ ਸਮੂਹ ਦਰਦਮੰਦਾਂ, ਆਗੂਆਂ, ਵਿਦਵਾਨਾਂ, ਲੇਖਕਾਂ, ਪ੍ਰਚਾਰਕਾਂ ਦੇ ਉਚੇਚੇ ਧਿਆਨ ਦਾ ਮੁਥਾਜ ਹੈ।

***ਸਮਾਜਿਕ ਜੀਵਨ ਤੇ ਸ਼ਰਾਬ*** :- ਗ੍ਰਿਹਸਥ ਜੀਵਨ ਵਿਚ ਜਿਤਨਾ ਵਿਘਨ ਸ਼ਰਾਬ ਪਾਉਂਦੀ ਹੈ ਉਤਨਾ ਹੋਰ ਕੋਈ ਭੈੜੀ ਚੀਜ਼ ਨਹੀਂ ਪਾਉਂਦੀ। ਜਿਸ ਮਨੁੱਖ ਨੂੰ 'ਦੁਰਤਿ ਮਦ' ਪੀਣ ਦੀ ਬੁਰੀ ਆਦਤ ਪੈ ਜਾਂਦੀ ਹੈ, ਉਸ ਦਾ ਪਰਵਾਰਿਕ ਜੀਵਨ ਅਤਿਅੰਤ ਦੁਖਦਾਈ ਹੋ ਜਾਂਦਾ ਹੈ। ਸਮਾਜਿਕ ਜੀਵਨ ਵਿਚ ਜੋ ਚੰਗੇ ਗੁਣ-ਵਿਸ਼ਵਾਸ, ਪ੍ਰੇਮ, ਪਿਆਰ, ਧੀਰਜ ਤੇ ਖਿਮਾ ਆਦਿਕ ਉਸ ਨੂੰ ਸੁਖੀ ਤੇ ਖੁਸ਼ਹਾਲ ਬਣਾਉਣ ਵਿਚ ਮਦਦ ਕਰਦੇ ਹਨ, ਉਹ ਸਾਰੇ ਸ਼ਰਾਬ ਪੀਣ ਨਾਲ ਨਸ਼ਟ ਹੋ ਜਾਂਦੇ ਹਨ। ਨਤੀਜੇ ਵਜੋਂ ਉਹ ਵਿਅਕਤੀ, ਕ੍ਰੋਧੀ, ਸੁਆਰਥੀ, ਕਾਮੀ, ਅਭਿਮਾਨੀ ਤੇ ਵਿਸ਼ਵਾਸਘਾਤੀ ਬਣ ਜਾਂਦਾ ਹੈ।

***ਸਿਹਤ ਉੱਤੇ ਸ਼ਰਾਬ ਦਾ ਪ੍ਰਭਾਵ*** :- ਮਨੁੱਖ ਦੇ ਸਰੀਰ ਵਿਚ ਦਿਮਾਗ ਸਭ ਤੋਂ ਵੱਧ ਨਾਜ਼ੁਕ ਚੀਜ਼ ਹੈ ਜੋ ਸਾਰੇ ਸਰੀਰ ਉੱਤੇ ਕੰਟਰੋਲ ਕਰਦਾ ਹੈ। ਸ਼ਰਾਬ ਪੀਣ ਵਾਲੇ ਦੀ ਸੋਚ-ਸ਼ਕਤੀ ਬਿਲਕੁਲ ਤਬਾਹ ਹੋ ਜਾਂਦੀ ਹੈ ਅਤੇ ਵਿਵੇਕ-ਬੁੱਧੀ ਤੇ ਖਤਮ ਹੋ ਹੀ

***ਬਾਕੀ ਸਫਾ ੮੮ 'ਤੇ***

# ਗ਼ਦਰ ਲਹਿਰ ਵਿਚ ਯੋਗਦਾਨ ਪਾਉਣ ਵਾਲੇ ਭਾਈ ਉੱਤਮ ਸਿੰਘ ਜੀ ਹਾਂਸ

*-ਸਿਮਰਜੀਤ ਸਿੰਘ**

ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਜਗਰਾਵਾਂ ਦਾ ਪਿੰਡ ਹੈ ਹਾਂਸ। ਇਸ ਪਿੰਡ ਵਿਚ ਸ. ਜੀਤਾ ਸਿੰਘ ਦੇ ਘਰ ਮਹਾਨ ਸੁਤੰਤਰਤਾ ਸੰਗਰਾਮੀ ਭਾਈ ਉੱਤਮ ਸਿੰਘ ਨੇ ਜਨਮ ਲਿਆ। ਮਾਤਾ ਪਿਤਾ ਨੇ ਆਪ ਦਾ ਨਾਂ ਰਾਘੋ ਸਿੰਘ ਰੱਖਿਆ ਸੋ ਪਿੰਡ ਵਿਚ ਇਹ ਇਸੇ ਨਾਂ ਨਾਲ ਪ੍ਰਸਿੱਧ ਸਨ। ਜਵਾਨੀ ਵਿਚ ਪੈਰ ਧਰਦਿਆਂ ਆਪ ਖ਼ੂਬਸੂਰਤ ਦਿੱਖ ਦੇ ਮਾਲਕ ਅਤੇ ਇਨਸਾਫ਼ ਪਸੰਦ ਵਿਅਕਤੀਆਂ ਵਿਚ ਗਿਣੇ ਜਾਣ ਲੱਗੇ। ਉਨ੍ਹਾਂ ਦਿਨਾਂ ਵਿਚ ਹੋਰ ਨੌਜਵਾਨਾਂ ਦੀ ਤਰ੍ਹਾਂ ਆਪ ਵੀ ਰੋਜ਼ੀ ਦੀ ਤਲਾਸ਼ ਅਤੇ ਉੱਜਲ ਭਵਿੱਖ ਦੀ ਕਾਮਨਾ ਲੈ ਕੇ ਕੈਨੇਡਾ ਚਲੇ ਗਏ। ਉੱਥੇ ਪਹੁੰਚ ਕੇ ਭਾਰਤ ਦੇਸ਼ ਦੇ ਲੋਕਾਂ ਨਾਲ ਕੀਤੇ ਜਾਂਦੇ ਵਿਤਕਰੇ ਅਤੇ ਹਾਲਾਤਾਂ ਨੇ ਆਪ ਜੀ ਨੂੰ ਬਹੁਤ ਪ੍ਰਭਾਵਿਤ ਕੀਤਾ। ਕੁਝ ਸਮੇਂ ਦੌਰਾਨ ਆਪ ਜੀ ਦਾ ਮਿਲਾਪ ਦੇਸ਼-ਪ੍ਰੇਮੀਆਂ ਨਾਲ ਹੋ ਗਿਆ ਅਤੇ ਆਪ ਦੇਸ਼ ਦੀ ਅਜ਼ਾਦੀ ਦੇ ਕੰਮਾਂ ਵਿਚ ਵਧ-ਚੜ੍ਹ ਕੇ ਹਿੱਸਾ ਲੈਣ ਲੱਗ ਪਏ। ਆਪ ੧੯੧੪ ਈ: ਵਿਚ ਦੇਸ਼ ਨੂੰ ਅਜ਼ਾਦ ਕਰਵਾਉਣ ਹਿਤ ਸੰਘਰਸ਼ ਕਰਨ ਲਈ ਚੋਣਵੇਂ ਸੱਜਣਾਂ ਦੀ ਹੈਸੀਅਤ ਨਾਲ ਤੋਸ਼ਾ ਮਾਰੂ ਜਹਾਜ਼ ਰਾਹੀਂ ਭਾਰਤ ਆ ਗਏ। ਭਾਰਤ ਵਿਚ ਆ ਕੇ ਆਪ ਨੇ ਪੂਰੀ ਲਗਨ ਅਤੇ ਮਿਹਨਤ ਨਾਲ ਦੇਸ਼ ਨੂੰ ਅਜ਼ਾਦ ਕਰਵਾਉਣ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ। ਆਪ ਕੌਮੀ ਫਕੀਰ ਬਣ ਕੇ ਦਿਨ-ਰਾਤ ਆਪਣੇ ਕੰਮਾਂ ਨੂੰ ਅੰਜਾਮ ਦੇਣ ਵਿਚ ਲੱਗੇ ਰਹਿੰਦੇ। ਆਪ ਦੀਆਂ ਸਰਗਰਮੀਆਂ ਦੀ ਸੂਹ ਪੁਲਿਸ ਨੂੰ ਵੀ ਲੱਗ ਚੁੱਕੀ ਸੀ। ਪੁਲਿਸ ਆਪ ਦੀਆਂ ਸਰਗਰਮੀਆਂ 'ਤੇ ਚੌਕਸੀ ਰੱਖਣ ਲੱਗ ਪਈ ਸੀ। ਸਾਲ ਦੇ ਲੱਗਭਗ ਆਪ ਜੀ ਨੇ ਖ਼ੂਬ ਦਿਲ ਖੋਲ੍ਹ ਕੇ ਅਜ਼ਾਦੀ ਦਾ ਪ੍ਰਚਾਰ ਕੀਤਾ। ਆਪ ਦੇਸ਼-ਭਗਤੀ ਦੀ ਸੇਵਾ ਵਿਚ ਰੁੱਝੇ ਹੋਏ ਹਮੇਸ਼ਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦਾ ਪਾਠ ਕਰਦੇ ਰਹਿੰਦੇ ਸਨ:

*ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ ਤੌ ਕਿਹ ਕੁੰਟ ਕਹੋ ਭਜਿ ਜਈਐ॥*
*ਆਗੈ ਹੂੰ ਕਾਲ ਧਰੇ ਅਸਿ ਗਾਜਤ ਛਾਜਤ ਹੈ ਜਿਹ ਤੇ ਨਸਿ ਅਈਐ॥*
*ਐਸੋ ਨ ਕੈ ਗਯੋ ਕੋਈ ਸੁ ਦਾਵ ਰੇ ਜਾਹਿ ਉਪਾਵ ਸੋ ਘਾਵ ਬਚਈਐ॥*
*ਜਾਂ ਤੇ ਨ ਛੂਟੀਐ ਮੂੜ ਕਹੂੰ ਹਸ ਤਾਂ ਕੀ ਕਿਉਂ ਨ ਸਰਣਾਗਤਿ ਜਈਐ॥*

(ਬਚਿਤ੍ਰ ਨਾਟਕ)

**ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ*

ਨਵੰਬਰ ੧੯੧੪ ਈ: ਵਿਚ ਸਰਦਾਰ ਕਰਤਾਰ ਸਿੰਘ ਸਰਾਭਾ ਵੱਲੋਂ ਲਾਡੋਵਾਲ 'ਚ ਮੀਟਿੰਗ ਕਰ ਕੇ 'ਡਕੈਤੀ ਕਮਿਸ਼ਨ' ਦੀ ਸਥਾਪਨਾ ਕੀਤੀ ਗਈ। ਇਸ ਮਿਸ਼ਨ ਦਾ ਮੁੱਖ ਮੰਤਵ ਹਥਿਆਰ ਖਰੀਦਣ ਲਈ ਪੈਸਿਆਂ ਦੀ ਲੋੜ ਨੂੰ ਪੂਰਾ ਕਰਨ ਲਈ ਸਿਰਫ ਸਰਕਾਰੀ ਖ਼ਜ਼ਾਨਾ ਅਤੇ ਕੁਝ ਅਮੀਰ ਬੰਦਿਆਂ ਨੂੰ ਲੁੱਟਣਾ ਸੀ। ਡਾਕਾ ਮਾਰਨ ਦੀ ਯੋਜਨਾ ਤਿਆਰ ਕੀਤੀ ਗਈ। ਇਸ ਯੋਜਨਾ ਅਧੀਨ ਰੱਬੋਂ, ਝਨੇਰ, ਰਾਜੋਆਣਾ ਅਤੇ ਦੋਰਾਹਾ ਵਿਚ ਡਾਕੇ ਮਾਰੇ ਗਏ। ਜਦੋਂ ਲੁਧਿਆਣਾ ਜ਼ਿਲ੍ਹੇ ਦੇ ਰੱਬੋਂ ਪਿੰਡ ਵਿਚ ਡਾਕਾ ਮਾਰਿਆ ਗਿਆ ਤਾਂ ਘਰ ਦੀ ਮਾਲਕਣ ਨੇ ਚੀਕ-ਚਿਹਾੜਾ ਪਾ ਦਿੱਤਾ। ਭਾਈ ਉੱਤਮ ਸਿੰਘ ਨੇ ਉਸ ਨੂੰ ਬੁੱਕ ਭਰ ਕੇ ਰੁਪਇਆਂ ਦੀ ਦੇ ਦਿੱਤੀ ਅਤੇ ਕਿਹਾ, "ਲੈ ਮਾਈ ਇਨ੍ਹਾਂ ਨਾਲ ਆਪਣਾ ਲੀੜਾ ਲੱਤਾ ਬਣਾ ਲਈਂ।" ਬਾਅਦ ਵਿਚ ਜਦੋਂ ਉਸ ਦੇ ਸਾਥੀਆਂ ਨੇ ਪੁੱਛਿਆ ਕਿ ਇਕ ਬੁੱਕ ਰੁਪਇਆਂ ਨਾਲ ਉਸ ਵਿਚਾਰੀ ਦਾ ਕੀ ਬਣ ਗਿਆ ਤਾਂ ਆਪ ਨੇ ਹੱਸ ਕੇ ਜਵਾਬ ਦਿੱਤਾ, "ਬਈ ਖਾਲਸੇ ਨੇ ਆਪਣੇ ਸੁਭਾਅ ਅਨੁਸਾਰ ਉਦਾਰਤਾ ਦਿਖਾਉਣੀ ਸੀ ਦਿਖਾ ਦਿੱਤੀ।"

ਅਗਸਤ ੧੯੧੫ ਈ: ਦੇ ਇਕ ਦਿਨ ਦੂਜੇ ਲਾਹੌਰ ਸਾਜ਼ਿਸ਼ ਮਿਸ਼ਨ ਵਿਚ ਕੰਮ ਕਰਦਿਆਂ ਆਪਣੇ ਸਾਥੀ ਭਾਈ ਪੂਰਨ ਸਿੰਘ ਉਰਫ ਈਸ਼ਰ ਸਿੰਘ ਢੁਡੀਕੇ ਨਾਲ ਕੰਮ ਕਰਨ ਲੱਗੇ। ਗ਼ਦਰ ਲਹਿਰ ਫੇਲ੍ਹ ਹੋ ਜਾਣ ਕਾਰਨ ਆਪ ਨੇ ਕਾਬਲ ਜਾਣ ਦੀ ਕੋਸ਼ਿਸ਼ ਕੀਤੀ। ਹੋਤੀ ਮਰਦਾਨ ਪੁਲਿਸ ਨੂੰ ਆਪ 'ਤੇ ਸ਼ੱਕ ਹੋ ਜਾਣ ਕਾਰਨ ਆਪ ਭਾਈ ਈਸ਼ਰ ਸਿੰਘ ਢੁਡੀਕੇ ਨਾਲ ਫਰੀਦਕੋਟ ਰਿਆਸਤ ਦੇ ਮਹਿਮਾ ਸਰਜਾ ਪਿੰਡ ਵਿਚ ਸਾਧੂ ਦੇ ਭੇਸ ਵਿਚ ਰਹਿ ਕੇ ਪ੍ਰਚਾਰ ਕਰਨ ਲੱਗੇ। ਆਪ ਨੂੰ ਇਕ ਦਿਨ ਪਿੰਡ ਦੇ ਲੋਕਾਂ ਨੇ ਕਿਹਾ ਕਿ ਸੰਤ ਜੀ, ਤੁਸੀਂ ਪਾਠ ਕਰ ਕੇ ਭੋਜਨ ਲੈ ਆਇਆ ਕਰੋ। ਭਾਈ ਉੱਤਮ ਸਿੰਘ ਜੀ ਨੇ ਜਵਾਬ ਦਿੱਤਾ ਕਿ ਮੰਗਣਾ ਖਾਲਸੇ ਦਾ ਧਰਮ ਨਹੀਂ ਹੈ। ਇਸ ਗੱਲ 'ਤੇ ਪਿੰਡ ਦੇ ਕੁਝ ਲੋਕਾਂ ਨੇ ਸ਼ੱਕ ਕੀਤਾ ਕਿ ਇਹ ਸਾਧ ਨਹੀਂ ਹੈ। ਕੁਝ ਲੋਕਾਂ ਨੇ ਫਰੀਦਕੋਟ ਪੁਲਿਸ ਪਾਸ ਜਾ ਕੇ ਸ਼ਿਕਾਇਤ ਕਰ ਦਿੱਤੀ। ਪੁਲਿਸ ਨੇ ਆਪ ਨੂੰ ਫੜਨ ਲਈ ਮਹਿਮਾ ਸਰਜਾ ਪਿੰਡ 'ਤੇ ਛਾਪਾ ਮਾਰਿਆ। ਆਪ ਇਸ ਸਮੇਂ ਭਾਈ ਈਸ਼ਰ ਸਿੰਘ ਜੀ ਨਾਲ ਖੇਤਾਂ ਵੱਲ ਸੈਰ ਕਰਨ ਲਈ ਗਏ ਹੋਏ ਸਨ। ਆਪ ਜੀ ਦਾ ਆਟੋਮੈਟਿਕ ਪਿਸਤੋਲ ਨਿਵਾਸ ਸਥਾਨ 'ਤੇ ਹੀ ਪਿਆ ਸੀ। ਜਦੋਂ ਪੁਲਿਸ ਵਾਲਿਆਂ ਨੇ ਆਪ ਨੂੰ ਫੜਿਆ ਤਾਂ ਆਪ ਪੁਲਿਸ ਨੂੰ ਹੀ ਦੇਸ਼-ਭਗਤੀ ਦੀ ਸਿੱਖਿਆ ਦੇਣ ਲੱਗ ਪਏ। ਜਦੋਂ ਪੁਲਿਸ ਅਫ਼ਸਰਾਂ ਨੂੰ ਇਨ੍ਹਾਂ ਦੀ ਅਸਲੀਅਤ ਦਾ ਪਤਾ ਲੱਗਾ ਤਾਂ ਉਹ ਕਹਿਣ ਲੱਗੇ,

"ਸਰਦਾਰ ਜੀ ਅਸੀਂ ਤੁਹਾਨੂੰ ਡਾਕੂ ਸਮਝ ਕੇ ਫੜਿਆ ਹੈ। ਜੇ ਸਾਨੂੰ ਪਤਾ ਹੁੰਦਾ ਕਿ ਤੁਸੀਂ ਦੇਸ਼-ਭਗਤ ਹੋ ਤਾਂ ਅਸੀਂ ਤੁਹਾਨੂੰ ਹੱਥ ਨਹੀਂ ਸੀ ਪਾਉਣਾ। ਪਰ ਹੁਣ ਅਸੀਂ ਮਜ਼ਬੂਰ ਹਾਂ ਤੁਹਾਡੀ ਗ੍ਰਿਫ਼ਤਾਰੀ ਛੁਪਾ ਨਹੀਂ ਸਕਦੇ।" ਇਹ ਘਟਨਾ ਸਤੰਬਰ ੧੯੧੫ ਈ: ਦੀ ਹੈ। ਆਪ ਜੀ ਨੂੰ ਗ੍ਰਿਫ਼ਤਾਰ ਕਰ ਕੇ ਲੁਧਿਆਣਾ ਦੀ ਰੇਲਵੇ ਹਵਾਲਾਤ ਵਿਚ ਲਿਆਂਦਾ ਗਿਆ। ਇੱਥੇ ਇਕ ਅਫ਼ਸਰ ਨੇ ਆਪ ਦੀ ਪੁੱਛ-ਪੜਤਾਲ ਕਰਦਿਆਂ ਕਿਹਾ, "ਸਰਦਾਰ ਜੀ ਤੁਸੀਂ ਕਿੱਥੇ-ਕਿੱਥੇ ਰਹੇ, ਕਿੱਥੇ-ਕਿੱਥੇ ਗਏ ਤੇ ਕੀ ਕੁਝ ਕੀਤਾ?" ਆਪਣੇ ਸੁਭਾਅ ਅਨੁਸਾਰ ਹੀ ਭਾਈ ਸਾਹਿਬ ਨੇ ਅਫ਼ਸਰ ਨੂੰ ਕਿਹਾ ਕਿ ਤੁਸੀਂ ਪੁੱਛ ਕੇ ਕੀ ਕਰੋਗੇ? ਕੀ ਮੈਨੂੰ ਫ਼ਾਂਸੀ ਦਿਓਗੇ ਜਾਂ ਛੱਡ ਦਿਓਗੇ?" ਅਫ਼ਸਰ ਨੇ ਉੱਤਰ ਦਿੱਤਾ, "ਅਸੀਂ ਤੁਹਾਨੂੰ ਅਦਾਲਤ ਵਿਚ ਲੈ ਜਾਵਾਂਗੇ।" ਭਾਈ ਸਾਹਿਬ ਨੇ ਕਿਹਾ, "ਫੇਰ ਮੇਰਾ ਤੁਹਾਡੇ ਨਾਲ ਕੀ ਵਾਸਤਾ ਹੈ? ਅਸੀਂ ਜੋ ਕੁਝ ਕਹਿਣਾ ਹੋਊ ਉਹ ਅਦਾਲਤ ਵਿਚ ਹੀ ਕਹਿ ਲਵਾਂਗੇ।" ਇਹ ਸੁਣ ਕੇ ਅਫ਼ਸਰ ਨੂੰ ਕੋਈ ਜਵਾਬ ਨਾ ਆਇਆ ਤੇ ਚੁੱਪ ਕਰਕੇ ਚਲਾ ਗਿਆ। ਇਸੇ ਤਰ੍ਹਾਂ ਇਕ ਹੋਰ ਅਫ਼ਸਰ ਨਾਲ ਗੱਲ ਕਰਦਿਆਂ ਆਪਨੇ ਉਸ ਨੂੰ 'ਤੂੰ' ਕਹਿ ਕੇ ਸੰਬੋਧਨ ਕੀਤਾ ਤਾਂ ਅਫ਼ਸਰ ਨੇ ਕਿਹਾ ਕਿ ਉਹ ਇਕ ਅਫ਼ਸਰ ਹੈ ਇਸ ਲਈ ਉਹ ਉਸ ਨਾਲ ਜ਼ਰਾ ਸੋਚ-ਸਮਝ ਕੇ ਗੱਲ ਕਰੇ। ਆਪਨੇ ਉਸ ਨੂੰ ਉੱਤਰ ਦਿੱਤਾ, "ਜਿਸ ਦੇ ਮੁਕਾਬਲੇ ਵਿਚ ਮੈਨੂੰ ਗ੍ਰਿਫ਼ਤਾਰ ਕੀਤਾ ਗਿਆ ਹੈ ਤੂੰ ਉਸ ਦਾ ਨੌਕਰ ਹੈ। ਦੱਸ ਮੈਂ ਤੈਨੂੰ ਤੂੰ ਨਾ ਕਹਾਂ ਤਾਂ ਹੋਰ ਕੀ ਕਹਾਂ। ਤੇਰੀ ਮੇਰੇ ਸਾਹਮਣੇ ਇਹੋ ਹੈਸੀਅਤ ਹੈ।" ਇਹ ਸੁਣ ਕੇ ਅਫ਼ਸਰ ਸ਼ਰਮਿੰਦਾ ਹੋ ਗਿਆ।

ਆਪ ਅਜ਼ਾਦੀ ਦੇ ਇਤਨੇ ਪ੍ਰਵਾਨੇ ਸਨ ਕਿ ਹਵਾਲਾਤ ਵਿਚ ਵੀ ਪੁਲਿਸ ਕਰਮਚਾਰੀਆਂ ਨੂੰ ਅਜ਼ਾਦੀ ਦੀ ਲੜਾਈ ਵਿਚ ਹਿੱਸਾ ਲੈਣ ਦੀ ਪ੍ਰੇਰਨਾ ਕਰਦੇ ਰਹਿੰਦੇ ਸਨ। ਇਕ ਦਿਨ ਜਦੋਂ ਆਪ ਕੋਤਵਾਲੀ ਵਿਚ ਇਸ਼ਨਾਨ ਕਰ ਰਹੇ ਸਨ ਤਾਂ ਇਕ ਪੁਲਿਸ ਇੰਸਪੈਕਟਰ ਦਾ ਪੁੱਤਰ ਆਪ ਜੀ ਪਾਸ ਆ ਗਿਆ ਤਾਂ ਆਪ ਨੇ ਉਸ ਤੋਂ ਪੁੱਛਿਆ ਕਿ ਪੁੱਤਰ ਤੂੰ ਅਜ਼ਾਦੀ ਚਾਹੁੰਦਾ ਹੈ ਕਿ ਗ਼ੁਲਾਮੀ? ਉਸ ਲੜਕੇ ਨੇ ਉੱਤਰ ਦਿੱਤਾ- ਅਜ਼ਾਦੀ, ਤਾਂ ਆਪ ਨੇ ਇੰਸਪੈਕਟਰ ਨੂੰ ਕਿਹਾ ਕਿ ਦੇਖ ਮੀਆਂ ਤੇਰੇ ਨਾਲੋਂ ਤਾਂ ਇਹ ਬੱਚਾ ਹੀ ਸਿਆਣਾ ਹੈ ਜਿਹੜਾ ਅਜ਼ਾਦੀ ਚਾਹੁੰਦਾ ਹੈ। ਤੈਨੂੰ ਆਪਣੇ ਇਸ ਪੁੱਤਰ ਤੋਂ ਸਿੱਖਿਆ ਲੈਣੀ ਚਾਹੀਦੀ ਹੈ। ਇੰਸਪੈਕਟਰ ਪਾਸ ਭਾਈ ਸਾਹਿਬ ਦੀ ਗੱਲ ਦਾ ਕੋਈ ਉੱਤਰ ਨਹੀਂ ਸੀ ਅਤੇ ਉਹ ਚੁੱਪ ਕਰ ਕੇ ਚਲਾ ਗਿਆ। ਆਪ ਨੂੰ ਜੇਲ੍ਹ ਭੇਜ ਦਿੱਤਾ ਗਿਆ ਅਤੇ ਅਦਾਲਤ ਵਿਚ ਮੁਕੱਦਮਾ

ਚਲਾਇਆ ਗਿਆ। ਆਪ ਜੀ 'ਤੇ ਕਈ ਜ਼ੁਰਮਾਂ ਵਿਚ ਸ਼ਾਮਲ ਹੋਣ ਦੇ ਦੋਸ਼ ਲਗਾਏ ਗਏ। ਇਨ੍ਹਾਂ ਵਿਚ ਸਭ ਤੋਂ ਵੱਡਾ ਵੱਲਾ ਨਹਿਰ ਦੇ ਪੁਲ 'ਤੇ ਗਾਰਦ ਉੱਪਰ ਜੋ ਹਮਲਾ ਹੋਇਆ ਸੀ ਤੇ ਕੁਝ ਸਿਪਾਹੀ ਮਾਰੇ ਗਏ ਸਨ ਉਸ ਵਿਚ ਹਿੱਸਾ ਲੈਣ ਬਾਰੇ ਜੋ ਮੀਟਿੰਗ ਕਪੂਰਥਲੇ ਵਿਚ ਹੋਈ ਸੀ ਉਸ ਵਿਚ ਸ਼ਮੂਲੀਅਤ ਕਰਨ ਦਾ ਸੀ। ੧੧ ਜੂਨ ਨੂੰ ਵੱਲੇ ਪੁਲ 'ਤੇ ਹਮਲਾ ਹੋਇਆ ਸੀ ਜਿਸ ਵਿਚ ਕੁਝ ਸਿਪਾਹੀ ਮਾਰੇ ਗਏ ਸਨ।

ਇਕ ਦਿਨ ਇਕ ਗਰੀਬ ਘੁਮਿਆਰ ਜਿਸ ਦੀ ਹਾਲਤ ਬਹੁਤ ਤਰਸਯੋਗ ਸੀ ਆਪ ਜੀ ਦੇ ਵਿਰੁੱਧ ਗਵਾਹੀ ਦੇਣ ਆਇਆ ਤਾਂ ਆਪ ਨੇ ਉਸ ਦੀ ਦਸ਼ਾ ਦੇਖ ਕੇ ਕਿਹਾ, "ਦੇਖੋ ਇਹ ਦਸ਼ਾ ਹੈ ਸਾਡੇ ਭਰਾਵਾਂ ਦੀ। ਇਸ ਵਿਚਾਰੇ ਨੂੰ ਕੀ ਪਤਾ ਕਿ ਅਸੀਂ ਕਿਸ ਜ਼ੁਰਮ ਵਿਚ ਗ੍ਰਿਫ਼ਤਾਰ ਹੋਏ ਹਾਂ। ਇਸ ਉੱਪਰ ਗੁੱਸਾ ਕਰਨਾ ਸਰਾਸਰ ਸਾਡੀ ਬੇਵਕੂਫੀ ਹੈ।" ਇਹ ਕਹਿੰਦੇ ਹੋਏ ਆਪ ਜੀ ਦੀਆਂ ਅੱਖਾਂ ਅੱਥਰੂਆਂ ਨਾਲ ਭਰ ਗਈਆਂ।

ਮੁਕੱਦਮੇ ਦੌਰਾਨ ਆਪ ਨੂੰ ਦੂਜੇ ਲਾਹੌਰ ਸਾਜ਼ਿਸ਼ ਮਿਸ਼ਨ ਵਿਚ ਸ਼ਾਮਲ ਹੋਣ ਕਰਕੇ ਫ਼ਾਂਸੀ ਦੀ ਸਜ਼ਾ ਸੁਣਾਈ ਗਈ। ਸਜ਼ਾ ਸੁਣਨ ਉਪਰੰਤ ਆਪ ਨੇ ਅਦਾਲਤ ਦਾ ਧੰਨਵਾਦ ਕੀਤਾ ਅਤੇ ਅਜ਼ਾਦੀ ਦੇ ਗੀਤ ਗਾਉਣੇ ਸ਼ੁਰੂ ਕਰ ਦਿੱਤੇ। ਇਹ ਬੜਾ ਨਾਜ਼ੁਕ ਸਮਾਂ ਸੀ। ਜੰਗ ਦੇ ਦਿਨ ਸਨ ਇਸ ਲਈ ਅਫ਼ਸਰ ਮੌਕਾ ਦੇਖ ਕੇ ਜਦੋਂ ਠੀਕ ਸਮਝਦੇ ਰਾਜਸੀ ਕੈਦੀਆਂ ਨੂੰ ਫ਼ਾਂਸੀ ਲਗਾ ਦਿੰਦੇ ਸਨ। ਮ੍ਰਿਤਕਾਂ ਦੀਆਂ ਲਾਸ਼ਾਂ ਵੀ ਵਾਰਿਸਾਂ ਦੇ ਹਵਾਲੇ ਨਹੀਂ ਸਨ ਕੀਤੀਆਂ ਜਾਂਦੀਆਂ। ਇਨ੍ਹਾਂ ਦਾ ਸਸਕਾਰ ਵੀ ਜੇਲ੍ਹ ਵਿਚ ਹੀ ਕਰ ਦਿੱਤਾ ਜਾਂਦਾ ਸੀ। ਆਪ ਜੀ ਨੂੰ ੧੫ ਜੂਨ ੧੯੧੬ ਈ: ਵਿਚ ਲਾਹੌਰ ਦੀ ਸੈਂਟਰਲ ਜੇਲ੍ਹ ਦੇ ਫ਼ਾਂਸੀ ਘਰ ਵਿਚ ਐਤਵਾਰ ਵਾਲੇ ਦਿਨ ਸਵੇਰੇ ੪:੦੦ ਵਜੇ ਹੋਰ ਸਾਥੀਆਂ ਸਮੇਤ ਫ਼ਾਂਸੀ 'ਤੇ ਲਟਕਾ ਕੇ ਸ਼ਹੀਦ ਕਰ ਦਿੱਤਾ ਗਿਆ। ਆਪ ਜੀ ਨਾਲ ਹੋਰ ਦੇਸ਼-ਭਗਤਾਂ ਭਾਈ ਬੀਰ ਸਿੰਘ ਸਪੁੱਤਰ ਸ. ਬੂਟਾ ਸਿੰਘ ਬਾਹੋਵਾਲ ਜ਼ਿਲ੍ਹਾ ਹੁਸ਼ਿਆਰਪੁਰ, ਭਾਈ ਈਸ਼ਰ ਸਿੰਘ ਸਪੁੱਤਰ ਸ. ਸੱਜਣ ਸਿੰਘ ਪਿੰਡ ਢੁਡੀਕੇ ਕਲਾਂ, ਭਾਈ ਗੰਗਾ ਸਿੰਘ ਸਪੁੱਤਰ ਸ. ਗੁਰਦਿੱਤ ਸਿੰਘ ਪਿੰਡ ਖੁਰਦਪੁਰ ਜ਼ਿਲ੍ਹਾ ਜਲੰਧਰ, ਭਾਈ ਰੂੜ ਸਿੰਘ ਸਪੁੱਤਰ ਸ. ਸਮੁੰਦ ਸਿੰਘ ਪਿੰਡ ਤਲਵੰਡੀ ਦੁਸਾਂਝ ਜ਼ਿਲ੍ਹਾ ਫਿਰੋਜ਼ਪੁਰ ਨੂੰ ਵੀ ਫ਼ਾਂਸੀ 'ਤੇ ਲਟਕਾ ਕੇ ਸ਼ਹੀਦ ਕੀਤਾ ਗਿਆ। ■

*ਗਾਗਰ 'ਚ ਸਾਗਰ: ੩੨*

# ਬਿਬੇਕ ਬੁਧਿ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਗੁਰਮੁਖਿ ਗਿਆਨੁ ਬਿਬੇਕ ਬੁਧਿ ਹੋਇ॥*
*ਹਰਿ ਗੁਣ ਗਾਵੈ ਹਿਰਦੈ ਹਾਰੁ ਪਰੋਇ॥*
*ਪਵਿਤੁ ਪਾਵਨੁ ਪਰਮ ਬੀਚਾਰੀ॥*
*ਜਿ ਓਸੁ ਮਿਲੈ ਤਿਸੁ ਪਾਰਿ ਉਤਾਰੀ॥* *(ਪੰਨਾ ੩੧੭)*

ਅਸੀਂ ਰੋਜ਼ਾਨਾ ਹੀ ਅਰਦਾਸ ਵਿਚ ਨਾਨਕ ਨਿਰਮਲ ਪੰਥ ਦੇ ਨਿਆਰੇਪਨ ਦੀ ਹੋਂਦ ਤੇ ਸਿੱਖੀ ਸਵੈ-ਮਾਨ ਨੂੰ ਮੁੱਖ ਰੱਖਦਿਆਂ ਵਾਹਿਗੁਰੂ ਪਾਸੋਂ ਕੁਝ ਮੰਗਦੇ ਹਾਂ, ਜਿਨ੍ਹਾਂ ਵਿਚ 'ਬਿਬੇਕ ਦਾਨ' ਵੀ ਹੈ। ਕਈ ਵਾਰ ਇੰਨੇ ਉੱਚੇ-ਸੁੱਚੇ ਸ਼ਬਦਾਂ ਦੇ ਘੜਨਹਾਰਿਆਂ ਅਤੇ ਚੋਣ ਕਰਨ ਵਾਲਿਆਂ ਤੋਂ ਹਰ ਸਿੱਖ ਬਲਿਹਾਰੇ ਜਾਂਦਾ ਹੈ ਕਿ ਕੌਮੀ ਵਜੂਦ ਨੂੰ ਜੁਗੋ-ਜੁਗ ਸਥਾਪਿਤ ਰੱਖਣ ਲਈ ਇਹ ਦਾਨ ਕਿੰਨੇ ਮਜ਼ਬੂਤ ਥੰਮ ਹਨ। ਇੱਥੇ ਕੌਮੀਅਤ ਦੀ ਭਾਵਨਾ ਹੈ ਕਿ ਇਹ ਉਮੰਗ ਨਿੱਜੀ ਹੁੰਦਿਆਂ ਹੋਇਆਂ ਵੀ ਸਮੂਹ ਕੌਮ ਲਈ ਹੈ ਕਿਉਂਕਿ ਕੌਮ ਇਕਾਈ ਦਾ ਸਮੂਹ ਹੈ ਤੇ ਸਮੂਹਿਕ ਵਿੱਚੋਂ ਹਰੇਕ ਦਾ ਜੀਵਨ ਗੁਰਮਤਿ 'ਚ ਰੰਗਿਆ ਹੋਵੇ। ਇਨ੍ਹਾਂ ਸਾਰੇ ਦਾਨਾਂ ਦੀ ਜਾਗ੍ਰਤੀ ਜੋਦੜੀ ਤੇ ਧਰਮ ਨਿਭਾਉਣ ਦਾ ਮੂਲ ਆਧਾਰ 'ਬਿਬੇਕ ਬੁਧਿ' ਹੈ ਤਾਂ ਕਿ ਇਸ ਨਿਰਮਲ ਪੰਥ ਦੀ ਮਰਯਾਦਾ ਉੱਪਰ ਹਰ ਸਿੱਖ ਪਹਿਰਾ ਦੇ ਸਕੇ।

ਜੇਕਰ ਭਾਵ ਅਰਥਾਂ ਵੱਲ ਧਿਆਨ ਕਰੀਏ ਤਾਂ ਮਹਾਨ ਕੋਸ਼ ਅਨੁਸਾਰ 'ਬਿਬੇਕ' ਤੋਂ ਭਾਵ 'ਵਿਚਾਰ ਵਾਲਾ, ਵਸਤੂ ਦੀ ਅਸਲੀਅਤ ਜਾਣਨ ਵਾਲਾ, ਯਥਾਰਥ ਜਾਣਨ ਦੀ ਸਮਝ ਵਾਲਾ' ਹੈ। ਗੁਰਬਾਣੀ ਵਿਚ ਅਨੇਕ ਸ਼ਬਦ ਹਨ ਜਿੱਥੇ ਬਿਬੇਕ ਬੁਧਿ ਦੀ ਅਰਦਾਸ ਹੈ:

*ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ॥*
*(ਪੰਨਾ ੧੩੨੫)*

ਪ੍ਰੋ. ਸਾਹਿਬ ਸਿੰਘ ਉਪਰੋਕਤ ਪਾਵਨ ਪੰਕਤੀਆਂ ਦੇ ਅਰਥ ਕਰਦੇ ਹੋਏ ਦੱਸਦੇ ਹਨ ਕਿ, ਹੇ ਭਾਈ! ਜਗਤ ਵਿਚ ਚੰਗੇ ਮੰਦੇ ਕਰਮ ਦੀ ਪਰਖ ਕਰ ਸਕਣ ਵਾਲੀ ਅਕਲ ਹੀ ਸਭ ਤੋਂ ਪਵਿੱਤਰ ਹੈ। ਇਸ ਦੀ ਸਹਾਇਤਾ ਨਾਲ ਪਰਮਾਤਮਾ ਦੇ ਗੁਣ ਮਨ ਵਿਚ ਵਸਾ ਕੇ ਆਤਮਿਕ ਜੀਵਨ ਦੇਣ ਵਾਲਾ ਨਾਮ-ਰਸ ਪੀਣਾ ਚਾਹੀਦਾ ਹੈ।

ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਤਾਂ ਸ੍ਰੀ

** ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਮੋ: ੯੮੧੫੯-੮੫੫੫੯*

ਅੰਮ੍ਰਿਤਸਰ ਵਿਖੇ ਬਿਬੇਕਸਰ ਨਾਂ ਦਾ ਸਰੋਵਰ ਤਿਆਰ ਕਰਵਾਇਆ ਜੋ ਕਿ ਬਿਬੇਕੀ ਸਿੰਘਾਂ ਦਾ ਟਿਕਾਣਾ ਸੀ ਤੇ ਇੱਥੇ ਗੁਰੂ ਜੀ ਸਿੱਖਾਂ ਨੂੰ ਉਪਦੇਸ਼ ਕਰਦੇ ਹੁੰਦੇ ਹਨ। ਨਿਰਮਲ ਪੰਥ ਦੀਆਂ ਰਵਾਇਤਾਂ ਉਹੀ ਨਿਭਾਵੇਗਾ ਜੋ ਗੁਰਮਤਿ ਦੀ ਵਿਚਾਰ ਵਾਲਾ ਤੇ ਵਿਚਾਰਾਂ ਦੀ ਅਸਲੀਅਤ ਜਾਣਨ ਵਾਲਾ ਹੋਵੇਗਾ। ਜਿੱਥੇ ਮਨ ਦੀ ਮੱਤ ਜਾਂ ਸ਼ੰਕਾ ਪੈਦਾ ਹੋ ਗਿਆ ਉੱਥੇ ਮਰਯਾਦਾ ਜਾਂ ਸਵੈ-ਮਾਣ ਨਹੀਂ ਰਹੇਗਾ, ਕੇਵਲ ਸ਼ੰਕੇ ਤੇ ਨੁਕਤਾਚੀਨੀ ਹੋਵੇਗੀ। ਦੁਨੀਆ ਵਿਚ ਦੁਬਿਧਾ ਅਗਿਅਨਤਾ 'ਚੋਂ ਪੈਦਾ ਹੁੰਦੀ ਹੈ ਤੇ ਇਸ ਦਾ ਇਲਾਜ 'ਬਿਬੇਕ ਬੁਧਿ' ਹੈ। ਇਕ ਚੰਗੀ ਖੋਜ ਤੇ ਉਸਾਰੂ ਪ੍ਰਚਾਰ ਲਈ 'ਬਿਬੇਕ ਬੁਧਿ' ਦਾ ਹੋਣਾ ਅਤੀ ਜ਼ਰੂਰੀ ਹੈ ਤਾਂ ਕਿ ਸੰਗਤਾਂ ਦੀ ਮਾਨਸਿਕਤਾ ਉੱਪਰ ਚੰਗਾ ਪ੍ਰਭਾਵ ਰਹੇ ਅਤੇ ਸ਼ਰਧਾ ਭਾਵਨਾ ਵੀ ਪ੍ਰਪੱਕ ਰਹੇ। ਕਈ ਵਾਰ ਜਦ ਕੋਈ ਖੋਜੀ ਬਿਬੇਕ ਤੋਂ ਪਾਸਾ ਮੋੜ ਕੇ ਆਪਣੇ ਵਿਅਕਤੀਗਤ ਖਿਆਲ ਇੱਕ ਜਥੇਬੰਦਕ ਧਰਮ ਉੱਪਰ ਠੋਸਣ ਦੀ ਕੋਸ਼ਿਸ਼ ਕਰਦਾ ਹੈ ਤਾਂ ਇਹ ਕੌਮੀ ਪੱਧਰ 'ਤੇ ਬੜੀ ਘਾਤਕ ਕਿਸਮ ਦੀ ਸੋਚ ਹੁੰਦੀ ਹੈ। ਇਸ ਤਰ੍ਹਾਂ ਦੀ ਸ਼ੰਕਾਮਈ ਤੇ ਆਪਾ-ਵਿਰੋਧੀ ਵਿਚਾਰਧਾਰਾ ਆਪਸੀ ਬਿਖੇੜਿਆਂ ਦਾ ਰੂਪ ਧਾਰ ਜਾਂਦੀ ਹੈ ਤੇ ਇੱਕ ਪਥ 'ਤੇ ਚੱਲਣ ਵਾਲੇ ਪੰਥੀ ਵੀ ਅਨੇਕਾਂ ਰਾਹਾਂ ਦੇ ਪਾਂਧੀ ਬਣ ਕੇ ਰਹਿ ਜਾਂਦੇ ਹਨ। ਬੀਤੇ ਸਾਲਾਂ ਤੋਂ ਬਿਬੇਕ ਦੀ ਕਸਵੱਟੀ 'ਤੇ ਖਰੀਆਂ ਨਾ ਉਤਰਨ ਵਾਲੀਆਂ ਗੱਲਾਂ ਕਰ ਕਰ ਕੇ ਅਸੀਂ ਕੌਮੀ ਪੱਧਰ 'ਤੇ ਬਹੁਤ ਨੁਕਸਾਨ ਉਠਾ ਚੁੱਕੇ ਹਾਂ ਤੇ ਭਵਿੱਖ ਵਿਚ ਵੀ ਬੇਲੋੜੇ ਸ਼ੰਕਿਆਂ ਦੀਆਂ ਪੰਡਾਂ ਹੀ ਚੁੱਕੀ ਫਿਰ ਰਹੇ ਹਾਂ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਸਾਨੂੰ ਸੰਸਾਰੀਆਂ ਨੂੰ ਸਮਝਾ ਰਹੇ ਹਨ:

*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥*
*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥* *(ਪੰਨਾ ੬੪੧)*

ਅਜੋਕੇ ਸਮੇਂ ਵਿਚ ਕੌਮੀ ਪੱਧਰ 'ਤੇ ਡੂੰਘੀ ਵਿਚਾਰ ਦੀ ਲੋੜ ਹੈ ਕਿ ਬੇਲੋੜੇ ਮੁੱਦਿਆਂ ਵਿਚ ਆਪਣੀ ਕੌਮੀ ਸ਼ਕਤੀ ਬਰਬਾਦ ਨਾ ਕਰੀਏ। ਇਸ ਨਿਰਮਲ ਪੰਥ ਦੀ ਹੋਂਦ ਦਾ ਆਧਾਰ ਇਸ ਦੀ ਨਿਆਰੀ ਮਰਯਾਦਾ, ਫਲਸਫ਼ਾ ਤੇ ਅਮੀਰ ਪਰੰਪਰਾਵਾਂ ਹਨ, ਜਿਨ੍ਹਾਂ ਉੱਪਰ ਕੁ-ਤਰਕ ਕਰਨਾ ਹੀ ਆਪਣੇ ਧਰਮ ਨਾਲ ਧ੍ਰੋਹ ਹੈ। ਇਹ ਗੁਰ-ਅਸਥਾਨ, ਸਰੋਵਰ, ਤਖਤ ਸਾਹਿਬਾਨ, ਨਿੱਤਨੇਮ, ਕਕਾਰ, ਗੌਰਵਮਈ ਇਤਿਹਾਸ, ਸ੍ਰੋਤ ਗ੍ਰੰਥ, ਬੰਦਗੀ ਵਾਲੀਆਂ ਰੂਹਾਂ, ਕਾਰਜਸ਼ੀਲ ਪ੍ਰਬੰਧਕ, ਬਾਣੀ-ਬਾਣਾ ਆਦਿ ਉੱਪਰ ਆਪ ਹੀ ਸ਼ੰਕੇ ਖੜੇ ਕਰ ਕੇ ਅਸੀਂ ਕਿਹੜੇ ਪੰਥ ਦੀ ਸੇਵਾ ਕਰ ਰਹੇ ਹਾਂ? ਇਨ੍ਹਾਂ ਸਭ ਸ਼ੰਕਿਆਂ ਦਾ ਉੱਤਰ 'ਬਿਬੇਕ ਬੁਧਿ' ਹੈ ਜੋ ਸਾਨੂੰ ਸੋਚਣ ਲਈ ਮਜਬੂਰ ਕਰ ਸਕਦੀ ਹੈ ਤੇ ਸਹੀ ਮਾਰਗ ਉੱਪਰ ਤੋਰ ਸਕਦੀ ਹੈ।

ਹਥਲੇ ਲੇਖ ਦੇ ਅਰੰਭ ਵਿਚ ਦਿੱਤਾ ਸਲੋਕ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦਾ ਉਚਾਰਨ ਕੀਤਾ ਹੋਇਆ ਹੈ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ

ਸੁਭਾਇਮਾਨ ਹੈ। ਇਸ ਸਲੋਕ ਵਿਚ 'ਬਿਬੇਕ ਬੁਧਿ' ਦੀ ਵਿਆਖਿਆ ਹੈ। ਸਤਿਗੁਰੂ ਜੀ ਫੁਰਮਾਉਂਦੇ ਹਨ ਕਿ 'ਜੋ ਮਨੁੱਖ ਸਤਿਗੁਰਾਂ ਦੇ ਸਨਮੁਖ ਰਹਿੰਦਾ ਹੈ, ਉਸ ਵਿਚ ਗਿਆਨ ਤੇ ਵਿਚਾਰ ਵਾਲੀ ਅਕਲ ਹੁੰਦੀ ਹੈ। ਉਹ ਹਰੀ ਦੇ ਗੁਣ ਗਾਉਂਦਾ ਹੈ ਤੇ ਹਿਰਦੇ ਵਿਚ ਗੁਣਾਂ ਦਾ ਹਾਰ ਪਰੋ ਲੈਂਦਾ ਹੈ। ਉਹ ਆਚਰਨ ਦਾ ਬੜਾ ਸ਼ੁੱਧ ਤੇ ਉੱਚੀ ਮੱਤ ਵਾਲਾ ਹੁੰਦਾ ਹੈ ਤੇ ਜੋ ਮਨੁੱਖ ਉਸ ਦੀ ਸੰਗਤ ਕਰਦਾ ਹੈ ਉਸ ਨੂੰ ਵੀ ਉਹ ਸੰਸਾਰ ਸਾਗਰ ਤੋਂ ਪਾਰ ਉਤਾਰ ਲੈਂਦਾ ਹੈ।' ਸਤਿਗੁਰਾਂ ਦਾ ਇਹ ਸਾਜਿਆ ਨਿਵਾਜਿਆ ਨਾਨਕ ਨਿਰਮਲ ਪੰਥ, 'ਬਿਬੇਕ ਬੁੱਧੀ' ਵਾਲੇ 'ਬਿਬੇਕਸ਼ੀਲਾਂ' ਦਾ ਪੰਥ ਹੈ। ਇਸ ਲਈ ਅਸੀਂ ਵਿਸ਼ਵ ਪੱਧਰ 'ਤੇ ਸਿੱਖੀ ਦੇ ਪ੍ਰਚਾਰ ਤੇ ਪਸਾਰ ਲਈ ਨਿਰਮੂਲ ਸ਼ੰਕੇ ਤਿਆਗ ਕੇ ਕੌਮੀਅਤ ਦਾ ਸਵੈ-ਮਾਣ ਪੈਦਾ ਕਰੀਏ, ਜੋ ਸਾਡਾ ਸਭਨਾਂ ਦਾ ਮੁੱਖ ਫ਼ਰਜ਼ ਹੈ ਤੇ ਇਸ ਦਾ ਪ੍ਰਮੁੱਖ ਸੋਮਾ 'ਬਿਬੇਕ ਬੁਧਿ' ਹੈ। ■

---

## *ਝੂਠਾ ਮਦੁ ਮੂਲਿ ...*

*ਸਫਾ ੮੧ ਦਾ ਬਾਕੀ*

ਜਾਂਦੀ ਹੈ। ਉਹ ਸਰੀਰਿਕ ਅਤੇ ਮਾਨਸਿਕ ਕਮਜ਼ੋਰੀਆਂ ਦਾ ਵੀ ਸ਼ਿਕਾਰ ਹੋ ਜਾਂਦਾ ਹੈ। ਉਸ ਦੀ ਉਮਰ, ਨਿਸ਼ਚਿਤ ਮਿਆਦ ਤੋਂ ਘਟ ਜਾਂਦੀ ਹੈ। ਉਹ ਸ਼ਕਤੀ-ਹੀਣ ਹੋਣ ਕਰਕੇ ਆਪਣੇ ਪਰਵਾਰਿਕ ਜੀਵਨ ਨਾਲ ਸੰਬੰਧਿਤ ਕਈ ਫੈਸਲੇ ਠੀਕ ਨਹੀਂ ਕਰ ਸਕਦਾ। ਘਰੇਲੂ ਸਮੱਸਿਆਵਾਂ ਤੇ ਦੁਰਘਟਨਾਵਾਂ ਲਈ ਵੀ ਇਹ ਜ਼ਿੰਮੇਵਾਰ ਹੈ। ਇਕ ਡਾਕਟਰ ਦੀ ਰਿਪੋਰਟ ਹੈ ਕਿ ਉਸ ਨੇ ਜਿਤਨੇ ਜਿਗਰ ਦੇ ਮਰੀਜ਼ਾਂ ਦਾ ਇਲਾਜ ਕੀਤਾ ਹੈ ਉਹ ਸਾਰੇ ਹੀ ਸ਼ਰਾਬ ਦੀ ਆਦਤ ਨਾਲ ਰੋਗੀ ਸਨ। ਮਨੁੱਖ ਦੀ ਆਰਥਿਕ ਹਾਲਤ ਵੀ ਨਿਘਰ ਜਾਂਦੀ ਹੈ ਅਤੇ ਘਰ ਦੇ ਸਾਰੇ ਵਾਤਾਵਰਨ ਨੂੰ ਦਲਿੱਦਰੀ ਘੇਰ ਲੈਂਦੀ ਹੈ।

***ਸ਼ਰਾਬ-ਨੋਸ਼ੀ ਤੋਂ ਛੁਟਕਾਰਾ :-*** ਸ਼ਰਾਬ ਪੀਣ ਤੋਂ ਖਲਾਸੀ ਪਾਉਣੀ ਕੋਈ ਔਖੀ ਗੱਲ ਨਹੀਂ। ਇਸ ਦੇ ਤਿਆਗਣ ਲਈ ਪ੍ਰਭੂ-ਵਿਸ਼ਵਾਸ ਤੇ ਅਰਦਾਸ ਸਭ ਤੋਂ ਵੱਧ ਸਹਾਇਕ ਹਨ। ਗੁਰੂ ਜੀ ਦੀ ਸ਼ਰਨ ਲੈਣ ਨਾਲ ਇਸ ਤੋਂ ਪਿੱਛਾ ਛੁਡਾਇਆ ਜਾ ਸਕਦਾ ਹੈ। ਹਰ ਰੋਜ਼ ਗੁਰਦੁਆਰਾ ਸਾਹਿਬ ਜਾਂ ਕਿਤੇ ਸਤਿਸੰਗ ਕਰ ਕੇ, ਉਸਾਰੂ ਸਾਹਿਤ ਪੜ੍ਹ ਕੇ ਅਤੇ ਗੁਰਬਾਣੀ ਦਾ ਵੱਧ ਤੋਂ ਵੱਧ ਪਾਠ ਕਰ ਕੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਅੱਗੇ ਨਿਮਰਤਾ ਅਤੇ ਭਾਵਨਾ ਨਾਲ ਅਰਦਾਸ ਕੀਤੀ ਜਾਵੇ ਕਿ ਸਤਿਗੁਰੂ ਜੀ ! ਇਸ ਲਾਹਨਤ ਤੋਂ ਮੇਰਾ ਪਿੱਛਾ ਛੁਡਾ ਦੇਵੋ। ਜਦੋਂ ਆਪਣਾ ਬਲ ਕੁਝ ਨਾ ਸਾਰੇ, ਉਦੋਂ ਸਤਿਗੁਰੂ ਜੀ ਦਾ ਓਟ-ਆਸਰਾ ਲਿਆਂ ਕਾਰਜ ਰਾਸ ਹੋ ਜਾਂਦੇ ਹਨ। ਫਿਰ ਜਦੋਂ ਸਤਿਗੁਰੂ ਜੀ ਇਸ ਚੰਦਰੀ ਬਿਮਾਰੀ ਤੋਂ ਬਚਾਅ ਲੈਣ ਤਾਂ ਗੁਰੂ ਹੁਕਮ ਅਨੁਸਾਰ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਸਦਾ ਲਈ ਆਪਣਾ ਲੋਕ-ਪ੍ਰਲੋਕ ਸੁਹੇਲਾ ਕਰਨ ਦੇ ਭਾਗੀ ਬਣ ਜਾਈਦਾ ਹੈ। ਘਰ-ਬਾਹਰ ਖੁਸ਼ੀਆਂ ਹੀ ਖੁਸ਼ੀਆਂ, ਖੇੜਾ ਹੀ ਖੇੜਾ, ਹਰ ਤਰ੍ਹਾਂ ਦੀ ਖੁਸ਼ਹਾਲੀ ਤੇ ਚੜ੍ਹਦੀ ਕਲਾ ਆ ਪ੍ਰਵੇਸ਼ ਕਰਦੀ ਹੈ।

ਸਹਾਇਕ ਪੁਸਤਕਾਂ

੧. ਨਸ਼ਿਆਂ ਤੋਂ ਬਚੋ, ਜੰਗ ਸਿੰਘ ਗਿਆਨੀ, ਸ਼੍ਰੋ:ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ■

# ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਲੌਕਿਕ ਪ੍ਰਕਾਸ਼

*-ਡਾ. ਕਸ਼ਮੀਰ ਸਿੰਘ ਨੂਰ**

*ਅਕਾਲ ਪੁਰਖ ਦੇ ਅਲੌਕਿਕ ਪ੍ਰਕਾਸ਼ ਦਾ ਹੈ ਜੋ ਪ੍ਰਕਾਸ਼।*
*ਉਹੀ ਤਾਂ ਹੈ ਗੁਰੂ ਗ੍ਰੰਥ ਸਾਹਿਬ ਜੀ ਦਾ ਅਲੌਕਿਕ ਪ੍ਰਕਾਸ਼।*
*ਆ ਜਾਣ ਉਹ ਪ੍ਰਾਣੀ ਇਸਦੀ ਸ਼ਰਣ 'ਚ ਜੋ ਹੋਣ ਨਿਰਾਸ਼।*
*ਮਿਟਾ ਦਿੰਦਾ ਏ ਹਰ ਨਿਰਾਸ਼ਾ ਦਾ ਹਨੇਰਾ ਇਸਦਾ ਪ੍ਰਕਾਸ਼।*
*ਕਿਉਂ ਕੋਈ ਹੁੰਦਾ ਹੈ ਦੁੱਖਾਂ-ਕਲੇਸ਼ਾਂ, ਕਸ਼ਟਾਂ ਕਾਰਨ ਉਦਾਸ?*
*ਅਣਗਿਣਤ ਸੁਖ ਦਿੰਦਾ ਹੈ ਗੁਰੂ ਗ੍ਰੰਥ ਦਾ ਅਲੌਕਿਕ ਪ੍ਰਕਾਸ਼।*
*ਮਨ ਦੀ ਸੱਚੀ ਭਾਵਨਾ ਨਾਲ ਕਰੇ ਜੋ ਪੂਰਨ ਵਿਸ਼ਵਾਸ।*
*ਉਸ ਦੇ ਸਭ ਕਾਰਜ ਆਵਣ ਇਸ ਦੀ ਮਿਹਰ ਸਦਕਾ ਰਾਸ।*
*ਜੋ ਪ੍ਰਾਣੀ ਗਾਵਣ ਜਾਂ ਸੁਣਨ ਗੁਰਬਾਣੀ ਸੁਆਸ-ਸੁਆਸ।*
*ਤਨ-ਮਨ ਉਨ੍ਹਾਂ ਦੇ ਦਮਕ ਉੱਠਣ ਜਿਉਂ ਹੋਵਣ ਫੁੱਲ ਪਲਾਸ਼।*
*ਕਦੇ ਨਹੀਂ ਕਰਦੇ ਗੁਰੂ ਗ੍ਰੰਥ ਉਨ੍ਹਾਂ ਨੂੰ ਨਿਰਾਸ਼।*
*ਪਰਮ ਸੰਤੋਖ, ਪਰਮ-ਆਨੰਦ, ਮੁਕਤੀ ਦੀ ਜਿਨ੍ਹਾਂ ਨੂੰ ਤਲਾਸ਼।*
*ਤੋੜ ਦੇਵੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਜਾਲ-ਜੰਜਾਲ।*
*ਰੋਸ਼ਨ ਕਰ ਦੇਵੇ ਦਿਲ ਦੇ ਦੀਵੇ ਇਸਦਾ ਅਲੌਕਿਕ ਪ੍ਰਕਾਸ਼।*
*ਗੁਰੂ ਅਰਜਨ ਦੇਵ ਜੀ ਇਸਦੇ ਪਹਿਲੇ ਸੰਪਾਦਕ ਨੇ ਖਾਸ।*
*ਹਰਿਮੰਦਰ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਪਵਿੱਤਰ ਨਿਵਾਸ।*
*ਗੁਰੂਆਂ, ਭੱਟਾਂ, ਭਗਤਾਂ, ਗੁਰਸਿੱਖਾਂ ਦੀ ਬਾਣੀ ਦਾ ਇਸ ਵਿਚ ਪ੍ਰਕਾਸ਼।*
*ਸ਼ਕਤੀ ਅਤੇ ਭਗਤੀ ਦੇ ਨਾਲ ਦੇਵੇ ਇਹ ਮੁਕਤੀ ਦਾ ਪ੍ਰਸਾਦਿ।*
*ਭੇਦ-ਭਾਵ, ਊਚ-ਨੀਚ, ਜਾਤ-ਪਾਤ ਦਾ ਇਸ ਵਿਚ ਖੰਡਨ ਖਾਸ।*
*ਚਿੰਤਾ, ਸੋਗ, ਅਗਿਆਨ, ਵਹਿਮਾਂ-ਭਰਮਾਂ ਦਾ ਇਹ ਕਰੇ ਵਿਨਾਸ਼।*
*ਅਕਾਲ ਪੁਰਖ ਦੇ ਅਲੌਕਿਕ ਪ੍ਰਕਾਸ਼ ਦਾ ਹੈ ਜੋ ਪ੍ਰਕਾਸ਼।*
*ਉਹੀ ਤਾਂ ਹੈ ਗੁਰੂ ਗ੍ਰੰਥ ਸਾਹਿਬ ਜੀ ਦਾ ਅਲੌਕਿਕ ਪ੍ਰਕਾਸ਼।* ■

**ਬੀ. ਐਕਸ.੯੨੫, ਮੁਹੱਲਾ ਸੰਤੋਖਪੁਰਾ, ਹੁਸ਼ਿਆਰਪੁਰ ਰੋਡ, ਜਲੰਧਰ-੧੪੪੦੦੪. ਮੋ. ੯੮੭੨੨-੫੪੯੯੦.*




# ਕੈਨੇਡਾ ਦੇ ਸੂਬੇ ਕਿਊਬੈਕ ਦੀ ਸਰਕਾਰ ਧਾਰਮਿਕ ਚਿੰਨ੍ਹਾਂ 'ਤੇ ਪਾਬੰਦੀ ਲਗਾਉਣ ਦੀ ਜ਼ਿਦ ਛੱਡੇ- ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੧੨ ਸਤੰਬਰ: ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਿਹਾ ਕਿ ਕੈਨੇਡਾ ਦੇ ਸੂਬੇ ਕਿਊਬੈਕ ਦੀ ਸਰਕਾਰ ਵੱਲੋਂ ਵੱਖ-ਵੱਖ ਧਰਮਾਂ ਨੂੰ ਠੇਸ ਪਹੁੰਚਾਉਣ ਵਾਲਾ ਵਿਵਾਦਿਤ ਬਿੱਲ ਵਿਧਾਨ ਸਭਾ 'ਚ ਪੇਸ਼ ਕਰ ਕੇ ਧਾਰਮਿਕ ਚਿੰਨ੍ਹਾਂ 'ਤੇ ਪਾਬੰਦੀ ਲਗਵਾਉਣ ਵਾਲੀ ਜ਼ਿੱਦ ਤਿਆਗ ਦੇਣੀ ਚਾਹੀਦੀ ਹੈ। ਉਨ੍ਹਾਂ ਕਿਹਾ ਕਿ ਸਰਕਾਰ ਇਸ ਬਿੱਲ ਨੂੰ ਪਾਸ ਕਰਵਾ ਕੇ ਕੈਨੇਡਾ 'ਚ ਵੱਸਦੇ ਘੱਟ ਗਿਣਤੀ ਸਿੱਖਾਂ ਤੇ ਹੋਰ ਕੌਮਾਂ ਦੀ ਵਿਰੋਧਤਾ ਲੈਣ ਦੀ ਬਜਾਇ ਸੂਬੇ ਦੇ ਵਿਕਾਸ ਵੱਲ ਧਿਆਨ ਦੇਵੇ।

ਉਨ੍ਹਾਂ ਕਿਹਾ ਕਿ ਇਸ ਮੰਦਭਾਗੇ ਫੈਸਲੇ ਦੇ ਲਾਗੂ ਹੋਣ ਨਾਲ ਸਿੱਖਾਂ 'ਤੇ ਹੋਰ ਕੌਮਾਂ ਦੀ ਭਾਵਨਾਵਾਂ ਹਤਾਹਤ ਹੋਣਗੀਆਂ। ਇਸ ਬਿੱਲ ਦੇ ਲਾਗੂ ਹੋਣ ਨਾਲ ਕੋਈ ਵੀ ਸਿੱਖ ਦਸਤਾਰ ਸਜਾ ਕੇ ਡਿਊਟੀ ਨਹੀਂ ਕਰ ਸਕੇਗਾ, ਸਿੱਖ ਬੱਚੇ ਦਸਤਾਰ ਸਜਾ ਕੇ ਜਾਂ ਕਕਾਰ ਪਹਿਨ ਕੇ ਸਕੂਲ ਨਹੀਂ ਜਾ ਸਕਣਗੇ। ਇਸ ਲਈ ਇਸ ਲੋਕ ਵਿਰੋਧੀ ਫੈਸਲੇ ਨੂੰ ਲਾਗੂ ਹੋਣ ਤੋਂ ਪਹਿਲਾਂ ਹੀ ਰੋਕਣਾ ਚਾਹੀਦਾ ਹੈ।

ਉਨ੍ਹਾਂ ਕਿਹਾ ਕਿ ਦਸਮੇਸ਼ ਪਿਤਾ ਵੱਲੋਂ ਬਖ਼ਸ਼ਿਸ਼ ਕਕਾਰ ਕਿਸੇ ਵੀ ਅੰਮ੍ਰਿਤਧਾਰੀ ਲਈ ਆਪਣੇ ਸਰੀਰ ਨਾਲੋਂ ਵੱਖ ਕਰਨੇ ਸੰਭਵ ਨਹੀਂ ਹਨ। ਇਸੇ ਤਰ੍ਹਾਂ ਦਸਤਾਰ ਸਿੱਖਾਂ ਦੀ 'ਡਰੈਸ ਕੋਡ' ਪਹਿਚਾਣ ਤੇ ਸ਼ਾਨ ਦੀ ਪ੍ਰਤੀਕ ਹੈ ਇਨ੍ਹਾਂ ਤੋਂ ਬਗੈਰ ਸਿੱਖਾਂ ਦਾ ਰਹਿਣਾ ਅਸੰਭਵ ਹੈ। ਉਨ੍ਹਾਂ ਰੋਹ ਭਰੇ ਲਹਿਜ਼ੇ 'ਚ ਕਿਹਾ ਕਿ ਦੂਜੀ ਸੰਸਾਰ ਜੰਗ ਸਮੇਂ ਦੁਨੀਆ ਦੇ ਕੋਨੇ-ਕੋਨੇ 'ਚ ਵੱਸਦੇ ਘੱਟ ਗਿਣਤੀ ਹਜ਼ਾਰਾਂ ਸਿੱਖਾਂ ਨੇ ਆਪਣੇ ਰਵਾਇਤੀ ਪਹਿਰਾਵੇ (ਦਸਤਾਰ) ਸਜਾ ਕੇ ਹੀ ਯੂਰਪ ਦੇ ਵੱਖ-ਵੱਖ ਦੇਸ਼ਾਂ ਲਈ ਕੁਰਬਾਨੀਆਂ ਕੀਤੀਆਂ ਹਨ। ਕਿਸੇ ਵੀ ਦੇਸ਼ ਨੂੰ ਦਸਤਾਰ ਜਾਂ ਕਕਾਰ 'ਤੇ ਪਾਬੰਦੀ ਲਗਾਉਣ ਤੋਂ ਪਹਿਲਾਂ ਦੂਜੀ ਸੰਸਾਰ ਜੰਗ ਦਾ ਇਤਿਹਾਸ ਜ਼ਰੂਰ ਪੜ੍ਹਨਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਦੇਸ਼ ਲਈ ਕੀਤੀਆਂ ਕੁਰਬਾਨੀਆਂ ਬਦਲੇ ਮਾਣ-ਸਨਮਾਣ ਦੇਣ ਦੀ ਬਜਾਇ ਕੁਝ ਦੇਸ਼ਾਂ ਵਿਚ ਸਿੱਖਾਂ ਦੀ ਦਸਤਾਰ ਤੇ ਕਕਾਰਾਂ 'ਤੇ ਪਾਬੰਦੀ ਲਗਾ ਕੇ ਜ਼ਲੀਲ ਕੀਤਾ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਸੂਬੇ ਦੀ ਸਰਕਾਰ ਵੱਲੋਂ ਧਾਰਮਿਕ ਚਿੰਨ੍ਹਾਂ ਉੱਪਰ ਪਾਬੰਦੀ ਲਗਾਉਣ ਦਾ ਵਿਰੋਧ ਕੈਨੇਡੀਅਨ ਸਰਕਾਰ ਵੀ ਕਰ ਰਹੀ ਹੈ। ਉੱਥੋਂ ਦੇ ਬਹੁ-ਸੱਭਿਆਚਾਰਕ ਰਾਜ ਮੰਤਰੀ ਸ੍ਰੀ ਟਿਮ ਉੱਪਲ ਨੇ ਕਿਹਾ ਹੈ ਕਿ ਕੈਨੇਡਾ ਦੇ ਪ੍ਰਧਾਨ ਮੰਤਰੀ ਸਟੀਫ਼ਨ ਹਾਰਪਰ ਵੀ ਇਸ ਬਿੱਲ ਦੇ ਵਿਰੁੱਧ ਹਨ। ਇਸ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਐਮ.ਪੀ ਸਾਹਿਬਾਨ ਦੀ ਇਸ ਫੈਸਲੇ ਵਿਰੁੱਧ ਪ੍ਰਤੀਕਿਰਿਆ ਆਈ ਹੈ ਜੋ ਚੰਗੀ ਗੱਲ ਹੈ। ਉਨ੍ਹਾਂ ਕੈਨੇਡਾ ਸਰਕਾਰ ਅਤੇ ਦੇਸ਼ ਦੇ ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਨੂੰ ਅਪੀਲ ਕੀਤੀ ਹੈ ਕਿ ਦੋਵਾਂ ਦੇਸ਼ਾਂ ਦੀਆਂ ਸਰਕਾਰਾਂ ਕਿਊਬੈਕ ਸੂਬੇ ਦੀ ਸਰਕਾਰ ਵੱਲੋਂ ਲੋਕਾਂ ਤੇ ਜਬਰੀ ਥੋਪੇ ਜਾ ਰਹੇ ਇਸ ਕਾਲੇ ਕਾਨੂੰਨ ਵਾਲੇ ਫੈਸਲੇ ਨੂੰ ਰੋਕਣ।

# ਜਥੇ.ਅਵਤਾਰ ਸਿੰਘ ਨੇ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਕੋਲ ਸਿੱਖਾਂ ਨਾਲ ਹੋ ਰਹੇ ਵਿਤਕਰੇ ਦਾ ਮੁੱਦਾ ਉਠਾਇਆ।

ਸ੍ਰੀ ਅੰਮ੍ਰਿਤਸਰ: ੨੩ ਅਗਸਤ: ਰਾਸ਼ਟਰੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਜਨਾਬ ਵਜਾਹਤ ਹਬੀਬ ਉੱਲਾ ਅਤੇ ਪੱਛਮੀ ਅਫਰੀਕਨ ਦੇਸ਼ ਗਿਨੀਆ ਦੇ ਪ੍ਰਧਾਨ ਮੰਤਰੀ ਦੇ ਖਾਸ ਸਲਾਹਕਾਰ ਸ੍ਰੀ ਦੀਪਕ ਵੋਹਰਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਏ। ਉਨ੍ਹਾਂ ਦੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਤੋਂ ਬਾਅਦ ਦਫ਼ਤਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਪੁੱਜਣ 'ਤੇ ਜਥੇ. ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਤਸਵੀਰ, ਧਾਰਮਿਕ ਪੁਸਤਕਾਂ ਦਾ ਸੈੱਟ ਅਤੇ ਸਿਰੋਪਾਉ ਦੇ ਕੇ ਸਨਮਾਨਿਤ ਕੀਤਾ ਉਨ੍ਹਾਂ ਦੋਵਾਂ ਨੂੰ ਵੱਖ-ਵੱਖ ਦੇਸ਼ਾਂ ਵਿਚ ਸਿੱਖਾਂ ਨੂੰ ਦਰਪੇਸ਼ ਮੁਸ਼ਕਲਾਂ ਸਬੰਧੀ ਯਾਦ ਪੱਤਰ ਦਿੱਤਾ। ਸਿੱਖਾਂ ਦੀਆਂ ਦਸਤਾਰਾਂ ਦੀ ਤਲਾਸ਼ੀ ਸਬੰਧੀ ਤੇ ਉਨ੍ਹਾਂ ਦੇ ਧਾਰਮਿਕ ਚਿੰਨ੍ਹਾਂ ਅਤੇ ਏਅਰਪੋਰਟਾਂ 'ਤੇ ਕਿਰਪਾਨ ਤੇ ਕਕਾਰਾਂ ਸਬੰਧੀ ਹੋ ਰਹੀ ਬੇਅਦਬੀ ਤੇ ਭਾਰਤ ਦੀ ਰਾਜਧਾਨੀ ਦਿੱਲੀ, ਚੰਡੀਗੜ੍ਹ ਤੇ ਹੋਰ ਰਾਜਾਂ ਵਿਚ ਪੰਜਾਬੀ ਭਾਸ਼ਾ ਨਾਲ ਹੋ ਰਹੀ ਬੇਇਨਸਾਫੀ, ਹਰਿਆਣਾ ਅਤੇ ਗੁਜਰਾਤ ਦੇ ਸਿੱਖਾਂ ਨਾਲ ਹੋ ਰਹੀ ਧੱਕੇਸ਼ਾਹੀ, ਹੋਂਦ ਚਿੱਲੜ ਕਾਂਡ ਦੇ ਪੀੜ੍ਹਤਾਂ ਅਤੇ ਪ੍ਰੋ.ਦਵਿੰਦਰਪਾਲ ਸਿੰਘ ਦੀ ਫਾਂਸੀ ਬਾਰੇ ਦਰਪੇਸ਼ ਮਸਲਿਆਂ ਨੂੰ ਹੱਲ ਕਰਾਉਣ ਬਾਰੇ ਸੂਚਿਤ ਕੀਤਾ। ਉਨ੍ਹਾਂ ਕਿਹਾ ਕਿ ਸਿੱਖ ਧਰਮ ਸਭ ਤੋਂ ਵਿਲੱਖਣ ਧਰਮ ਹੈ ਅਤੇ ਇਹ ਹਰ ਵਰਗ ਦੇ ਲੋਕਾਂ ਦਾ ਸਤਿਕਾਰ ਕਰਦਾ ਹੈ ਤੇ ਸਿੱਖਾਂ ਨੇ ਹੀ ਭਾਰਤ ਦੀ ਅਜ਼ਾਦੀ ਵਿਚ ਵਧ-ਚੜ੍ਹ ਕੇ ਕੁਰਬਾਨੀਆਂ ਕੀਤੀਆਂ ਹਨ। ਸਿੱਖਾਂ ਨੇ ਦੇਸ਼ ਤਾਂ ਕੀ ਵਿਦੇਸ਼ਾਂ ਵਿਚ ਵੀ ਵੱਡੇ-ਵੱਡੇ ਅਹੁਦਿਆਂ 'ਤੇ ਸਨਮਾਨ ਹਾਸਲ ਕੀਤਾ ਤੇ ਆਪਸੀ ਭਾਈਚਾਰੇ ਦਾ ਸਬੂਤ ਦਿੱਤਾ ਹੈ। ਪਰ ਅੱਜ ਵੀ ਫ਼ਰਾਂਸ, ਇਟਲੀ ਤੇ ਹੋਰ ਕੋਈ ਦੇਸ਼ਾਂ ਦੇ ਏਅਰਪੋਰਟਾਂ ਤੇ ਸਿੱਖਾਂ ਦੇ ਕਕਾਰਾਂ ਅਤੇ ਉਨ੍ਹਾਂ ਦੀਆਂ ਦਸਤਾਰਾਂ ਉਤਾਰ ਕੇ ਉਨ੍ਹਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਈ ਜਾ ਰਹੀ ਹੈ। ਇੱਥੇ ਹੀ ਨਹੀਂ ਪੰਜਾਬੀ ਭਾਸ਼ਾ ਜਿਸ ਨੂੰ ਵਿਦੇਸ਼ਾਂ ਵਿਚ ਵੀ ਪੂਰਾ ਮਾਣ ਸਨਮਾਨ ਹਾਸਲ ਹੈ ਅੱਜ ਉਸ ਨਾਲ ਆਪਣੇ ਹੀ ਦੇਸ਼ ਵਿਚ ਦਿੱਲੀ ਦੀ ਯੂਨੀਵਰਸਿਟੀ, ਚੰਡੀਗੜ੍ਹ ਤੇ ਹੋਰ ਕਈ ਰਾਜਾਂ ਵਿਚ ਇਸ ਨੂੰ ਦੂਸਰੀ ਭਾਸ਼ਾ ਦੇ ਦਰਜੇ ਦਾ ਮਾਣ ਹਾਸਲ ਹੋਣ ਦੇ ਬਾਵਜੂਦ ਵੀ ਅੱਖੋਂ-ਪਰੋਖੇ ਕੀਤਾ ਜਾ ਰਿਹਾ ਹੈ। ਜਿਸ ਨਾਲ ਸਮੁੱਚੇ ਪੰਜਾਬੀਆਂ ਵਿਚ ਰੋਸ ਪਾਇਆ ਜਾ ਰਿਹਾ ਹੈ। ਉਨ੍ਹਾਂ ਅੱਗੇ ਕਿਹਾ ਕਿ ਭਾਰਤ ਦੇ ਮਰਹੂਮ ਪ੍ਰਧਾਨ ਮੰਤਰੀ ਸ੍ਰੀ ਲਾਲ ਬਹਾਦਰ ਸ਼ਾਸਤਰੀ ਨੇ ਜਦ ਗੁਜਰਾਤ ਦੀਆਂ ਬੰਜਰ ਜ਼ਮੀਨਾਂ ਦੀ ਮਾੜੀ ਹਾਲਤ ਸੀ ਉਦੋਂ ਸਿੱਖ ਜ਼ਿਮੀਂਦਾਰਾਂ ਨੂੰ ਲਿਜਾ ਕੇ ਉੱਥੇ ਵਸਾਇਆ, ਬੰਜਰ ਜ਼ਮੀਨਾਂ ਨੂੰ ਉਪਜਾਊ ਬਣਾਇਆਂ ਪਰ ਅੱਜ ਗੁਜਰਾਤ ਸਰਕਾਰ ਵੱਲੋਂ ਉਨ੍ਹਾਂ ਸਿੱਖਾਂ ਨੂੰ ਉੱਥੋਂ ਕੱਢਣ ਦਾ ਯਤਨ ਕੀਤਾ ਜਾ ਰਿਹਾ ਹੈ।

ਉਨ੍ਹਾਂ ਕਿਹਾ ਕਿ ਹਰਿਆਣਾ ਸਰਕਾਰ ਵੱਲੋਂ ਉੱਥੋਂ ਦੇ ੧੫੦ ਸਿੱਖ ਪਰਵਾਰਾਂ ਦੀ ਤਿਆਰ ਫ਼ਸਲ 'ਤੇ ਕਬਜ਼ਾ ਕਰ ਕੇ ਫਿਰਕਾਪ੍ਰਸਤੀ ਦਾ ਸਬੂਤ ਦਿੰਦੇ ਹੋਏ ਉਨ੍ਹਾਂ ਨੂੰ ਬਿਜਲੀ, ਪਾਣੀ, ਰਾਸ਼ਨ ਤੇ ਹਰ ਤਰ੍ਹਾਂ ਦੀ ਸਹੂਲਤ ਤੋਂ ਵੀ ਵਾਂਝਾ ਕਰ ਦਿੱਤਾ ਗਿਆ ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ

ਕਮੇਟੀ ਵੱਲੋਂ ਸ. ਰਘੂਜੀਤ ਸਿੰਘ ਵਿਰਕ ਸੀਨੀਅਰ ਮੀਤ ਪ੍ਰਧਾਨ ਸ. ਸੁਖਦੇਵ ਸਿੰਘ ਭੌਰ ਜਨਰਲ ਸਕੱਤਰ, ਸ. ਰਜਿੰਦਰ ਸਿੰਘ ਮਹਿਤਾ ਅੰਤ੍ਰਿੰਗ ਮੈਂਬਰ ਤੇ ਸ਼੍ਰੋਮਣੀ ਕਮੇਟੀ ਸਕੱਤਰ ਸ. ਰੂਪ ਸਿੰਘ 'ਤੇ ਆਧਾਰਿਤ ਉੱਚ ਪੱਧਰੀ ਚਾਰ ਮੈਂਬਰੀ ਸਬ-ਕਮੇਟੀ ਰਵਾਨਾ ਕਰ ਦਿੱਤੀ ਗਈ ਹੈ। ਜੋ ਉੱਥੋਂ ਦੇ ਸਿੱਖਾਂ ਨੂੰ ਰਾਸ਼ਨ, ਪਾਣੀ ਅਤੇ ਹਰ ਤਰ੍ਹਾਂ ਦੀ ਸਮਗਰੀ ਪਹੁੰਚਾਏਗੀ। ਇਹ ਰਾਹਤ ਸਮਗਰੀ ਗੁਰਦੁਆਰਾ ਧਮਤਾਨ ਸਾਹਿਬ, ਜੀਂਦ, ਕੁਰੂਕਸ਼ੇਤਰ ਤੇ ਸ੍ਰੀ ਦਰਬਾਰ ਸਾਹਿਬ ਤੋਂ ਪਹੁੰਚਾਈ ਜਾਵੇਗੀ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਨੇ ਜਨਾਬ ਵਜਾਹਤ ਹਬੀਬ ਉੱਲਾ ਤੇ ਸ੍ਰੀ ਦੀਪਕ ਵੋਹਰਾ ਨੂੰ ਹੋਂਦ ਚਿੱਲੜ ਕਾਂਡ ਦੇ ਪੀੜ੍ਹਤਾਂ ਦੇ ੧੫ ਪਰਵਾਰਾਂ ਨੂੰ ਮਿਲਾਉਂਦੇ ਹੋਏ ਕਿਹਾ ਕਿ ਸਿੱਖ ਨਸਲਕੁਸ਼ੀ ਦੀ ਆੜ ਵਿਚ ਇਨ੍ਹਾਂ ਦੇ ਘਰ ਢਹਿ-ਢੇਰੀ ਕਰ ਦਿੱਤੇ ਗਏ ਅਤੇ ਪਰਵਾਰਾਂ ਨੂੰ ਕਤਲ ਕਰ ਦਿੱਤਾ ਗਿਆ ਸੀ। ਉਨ੍ਹਾਂ ਕਿਹਾ ਕਿ ਭਾਰਤ ਵਿਚ ਮੁਸਲਿਮ ਤੇ ਸਿੱਖ ਘੱਟ ਗਿਣਤੀ ਕੌਮਾਂ ਹਨ ਤੇ ਇਨ੍ਹਾਂ ਦੀ ਆਪਸੀ ਭਾਈਚਾਰਕ ਸਾਂਝ ਹਮੇਸ਼ਾਂ ਬਣੀ ਰਹੀ ਹੈ ਤੇ ਅੱਗੋਂ ਵੀ ਰਹੇਗੀ। ਉਨ੍ਹਾਂ ਕਿਹਾ ਕਿ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਸਾਂਈਂ ਮੀਆਂ ਮੀਰ ਨੇ ਰੱਖੀ, ਸਿੱਖਾਂ ਦੇ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜਿਸ ਨੂੰ ਹਰ ਮਜ਼ਹਬ ਤੇ ਹਰ ਕੌਮ ਦੇ ਲੋਕ ਸ਼ਰਧਾ ਰੱਖਦੇ ਹਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਿੱਖ ਗੁਰੂ ਸਾਹਿਬਾਨ ਤੋਂ ਇਲਾਵਾ ਹਿੰਦੂ ਅਤੇ ਮੁਸਲਮਾਨ ਭਗਤਾਂ ਦੀ ਬਾਣੀ ਵੀ ਦਰਜ ਹੈ ਅਤੇ ਇਹ ਸਾਂਝੀਵਾਲਤਾ ਦਾ ਪ੍ਰਤੀਕ ਹੈ। ਇਸ ਲਈ ਸਾਡਾ ਸਭ ਦਾ ਫਰਜ਼ ਬਣਦਾ ਹੈ ਕਿ ਘੱਟ ਗਿਣਤੀਆਂ ਨਾਲ ਹੋ ਰਹੇ ਵਿਤਕਰੇ ਸਬੰਧੀ ਕੇਂਦਰ, ਰਾਜ ਸਰਕਾਰਾਂ ਅਤੇ ਵਿਦੇਸ਼ੀ ਸਰਕਾਰਾਂ ਤਕ ਮਿਲ ਕੇ ਅਵਾਜ਼ ਉਠਾਈਏ ਤਾਂ ਜੋ ਆਪਣੇ ਹੀ ਦੇਸ਼ ਵਿਚ ਸਿੱਖਾਂ ਅਤੇ ਘੱਟ ਗਿਣਤੀ ਭਾਈਚਾਰੇ ਨਾਲ ਮਤਰੇਈ ਮਾਂ ਵਾਲੇ ਸਲੂਕ ਖ਼ਿਲਾਫ਼ ਅਵਾਜ਼ ਉਠਾਈ ਜਾ ਸਕੇ।

## ਧਾਰਮਿਕ ਪ੍ਰੀਖਿਆ-੨੦੧੩ ਦੀ ਡੇਟਸ਼ੀਟ ਜਾਰੀ

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਸਕੂਲਾਂ/ਕਾਲਜਾਂ 'ਚ ਪੜ੍ਹਦੇ ਵਿਦਿਆਰਥੀਆਂ ਨੂੰ ਗੁਰਮਤਿ ਅਤੇ ਗੁਰ-ਇਤਿਹਾਸ ਨਾਲ ਜੋੜਨ ਲਈ ਪਹਿਲੇ, ਦੂਜੇ, ਤੀਜੇ ਅਤੇ ਚੌਥੇ ਦਰਜੇ ਦੇ ਇੱਕ ਵਿਸ਼ੇਸ਼ ਸਿਲੇਬਸ ਅਨੁਸਾਰ ਹਰ ਸਾਲ ਪ੍ਰੀਖਿਆ ਲਈ ਜਾਂਦੀ ਹੈ। ਇਸ ਸਾਲ ਮਿਤੀ ੧੩ ਨਵੰਬਰ ੨੦੧੩ ਨੂੰ ਗੁਰਬਾਣੀ, ਗੁਰ-ਇਤਿਹਾਸ ਅਤੇ ਮਿਤੀ ੧੪ ਨਵੰਬਰ ੨੦੧੩ ਨੂੰ ਸਿੱਖ ਇਤਿਹਾਸ, ਸਿੱਖ ਰਹਿਤ ਮਰਯਾਦਾ ਦਾ ਪੇਪਰ (ਸਮਾਂ ਸਵੇਰੇ ੧੦:੦੦ ਤੋਂ ੧:੦੦ ਵਜੇ ਤਕ) ਹੋਵੇਗਾ। ਪ੍ਰੀਖਿਆ ਵਿੱਚੋਂ ਮੈਰਿਟ 'ਤੇ ਆਉਣ ਵਾਲੇ ਵਿਦਿਆਰਥੀਆਂ ਨੂੰ ਵਜ਼ੀਫੇ ਦਿੱਤੇ ਜਾਣਗੇ। ਇਸ ਸਬੰਧੀ ਸਕੂਲਾਂ/ਕਾਲਜਾਂ ਜਾਂ ਵਿਦਿਆਰਥੀ ਨੂੰ ਜੇਕਰ ਮਿਤੀ ੭ ਨਵੰਬਰ ੨੦੧੩ ਤਕ ਰੋਲ ਨੰਬਰ ਪ੍ਰਾਪਤ ਨਹੀਂ ਹੁੰਦੇ ਤਾਂ ਦਫ਼ਤਰ ਧਰਮ ਪ੍ਰਚਾਰ ਕਮੇਟੀ ਦੇ ਫ਼ੋਨ ਨੰ: ੦੧੮੩-੨੫੫੩੯੫੭, ੫੮, ੫੯ ਐਕਸ. ੩੦੫ ਜਾਂ ਮੋਬਾਇਲ ਨੰਬਰ ੯੪੩੭੪-੬੨੫੫੫, ੯੯੧੪੧-੩੩੩੦੫ 'ਤੇ ਸਵੇਰੇ ੧੦:੦੦ ਤੋਂ ੪:੩੦ ਵਜੇ ਤਕ ਸੰਪਰਕ ਕਰ ਸਕਦੇ ਹਨ।

# ਕੇਂਦਰੀ ਸਿੱਖ ਅਜਾਇਬ ਘਰ ਦੀ ਐਲਬਮ ਲੋਕ-ਅਰਪਣ ਕੀਤੀ ਗਈ

ਸ੍ਰੀ ਅੰਮ੍ਰਿਤਸਰ: ੨੪ ਅਗਸਤ: ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਸਿੱਖ ਇਤਿਹਾਸ ਨੂੰ ਰੂਪਮਾਨ ਕਰਨ ਵਾਲੀ ਕੇਂਦਰੀ ਸਿੱਖ ਅਜਾਇਬ ਘਰ ਸੰਬੰਧੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੁਆਰਾ ਪ੍ਰਕਾਸ਼ਿਤ ਕੀਤੀ ਗਈ ਐਲਬਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਦਫ਼ਤਰ ਤੋਂ ਲੋਕ-ਅਰਪਣ ਕੀਤੀ ਗਈ। ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਇਹ ਐਲਬਮ ਸਿੱਖ ਕੌਮ ਦੇ ਲਈ ਇਕ ਵਡਮੁੱਲਾ ਖ਼ਜ਼ਾਨਾ ਹੈ। ਇਸ ਐਲਬਮ ਤੋਂ ਵਿਦੇਸ਼ਾਂ ਵਿਚ ਬੈਠੇ ਸਿੱਖ ਸ਼ਰਧਾਲੂ ਅਤੇ ਜਾਗਰੂਕ ਪਾਠਕ ਕੇਂਦਰੀ ਸਿੱਖ ਅਜਾਇਬ ਘਰ ਦੀਆਂ ਤਸਵੀਰਾਂ ਅਤੇ ਸਿੱਖ ਇਤਿਹਾਸ ਦੀ ਜਾਣਕਾਰੀ ਪੂਰਨ ਰੂਪ ਵਿਚ ਪ੍ਰਾਪਤ ਕਰ ਸਕਣਗੇ।

ਇਸ ਐਲਬਮ ਵਿਚ ਸਿੱਖ ਗੁਰੂ ਸਾਹਿਬਾਨ, ਸਿੱਖ ਧਰਮ ਦੇ ਮਹਾਨ ਸਿੰਘ-ਸਿੰਘਣੀਆਂ, ਸਿੱਖ ਰਾਜੇ-ਮਹਾਰਾਜੇ, ਸਿੱਖ ਜਰਨੈਲਾਂ ਦੀਆਂ ਤਸਵੀਰਾਂ ਤੋਂ ਇਲਾਵਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸਾਬਕਾ ਗ੍ਰੰਥੀ ਸਿੰਘ, ਜਥੇਦਾਰ ਸਾਹਿਬਾਨ, ਪ੍ਰਸਿੱਧ ਰਾਗੀ, ਢਾਡੀ ਅਤੇ ਪ੍ਰਚਾਰਕ, ਗੁਰੂ-ਘਰ ਦੇ ਕਾਰ-ਸੇਵਕ, ਸੰਤ ਮਹਾਂਪੁਰਸ਼, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਸਾਹਿਬਾਨ, ਸਿੱਖ ਸੁਤੰਤਰਤਾ ਸੰਗਰਾਮੀ, ਪੰਜਾਬੀ ਸੂਬਾ ਮੋਰਚਾ ਦੇ ਸ਼ਹੀਦ, ਨਕਲੀ ਨਿਰੰਕਾਰੀ ਕਾਂਡ ਦੇ ਸ਼ਹੀਦ, ਧਰਮ ਯੁੱਧ ਮੋਰਚਾ, ਰੇਲ, ਬੱਸ ਹਾਦਸੇ ਦੇ ਸ਼ਹੀਦ, ਰਸਤਾ ਰੋਕੋ ਅੰਦੋਲਨ-੧੯੯੩ ਦੇ ਸ਼ਹੀਦ, ਸਿੱਖ ਇਤਿਹਾਸਕਾਰ ਅਤੇ ਵਿਦਵਾਨ ਪ੍ਰਸਿੱਧ ਆਰਟਿਸਟ, ਫ਼ੌਜ ਦੇ ਪ੍ਰਸਿੱਧ ਸਿੱਖ ਅਫ਼ਸਰ, ਪ੍ਰਮੁੱਖ ਸਿੱਖ ਸ਼ਖ਼ਸੀਅਤਾਂ ਤੋਂ ਇਲਾਵਾ ਵਿਰਾਸਤੀ ਨਿਸ਼ਾਨੀਆਂ, ਸ਼ਹੀਦ ਸਿੰਘਾਂ ਦੇ ਸ਼ਸਤਰ ਅਤੇ ਕਕਾਰ, ੨੦ਵੀਂ ਸਦੀ ਦੀਆਂ ਤੋਪਾਂ, ਟੈਂਕਾਂ ਅਤੇ ਬੰਦੂਕਾਂ-ਤੋਪਾਂ ਵਿਚ ਵਰਤੀਆਂ ਜਾਣ ਵਾਲੀਆਂ ਗੋਲੀਆਂ, ਬੰਬਾਂ ਦੇ ਖੋਲ, ੧੯ਵੀਂ ਅਤੇ ੨੦ਵੀਂ ਸਦੀ ਦੀਆਂ ਤਸਵੀਰਾਂ, ਗੁਰਬਾਣੀ ਦੀਆਂ ਪੁਰਾਤਨ ਹੱਥ-ਲਿਖਤ ਪੋਥੀਆਂ, ਪੁਰਾਤਨ ਰੰਗੀਨ ਨਕਸ਼ਾ ਸ੍ਰੀ ਦਰਬਾਰ ਸਾਹਿਬ ਆਦਿ ਦੇ ਬਾਰੇ ਭਰਪੂਰ ਜਾਣਕਾਰੀ ਦਿੱਤੀ ਗਈ ਹੈ ਜੋ ਪਾਠਕਾਂ ਦੇ ਗਿਆਨ ਵਿਚ ਵਾਧਾ ਕਰੇਗੀ।

ਇਸ ਐਲਬਮ ਦੀ ਫ਼ੋਟੋਗ੍ਰਾਫ਼ੀ ਸ. ਸਿਮਰਜੀਤ ਸਿੰਘ, ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ ਦੁਆਰਾ ਕੀਤੀ ਗਈ ਹੈ। ਇਸ ਦੀ ਸੁੰਦਰ ਗ੍ਰਾਫ਼ਿਕ ਡਿਜ਼ਾਇਨਿੰਗ ਬੀਬੀ ਮਨਮੋਹਨ ਕੌਰ ਨੇ ਕੀਤੀ ਹੈ। ਇਸ ਦੀ ਸੰਪਾਦਨਾ ਸ. ਸਿਮਰਜੀਤ ਸਿੰਘ ਅਤੇ ਸ. ਦਿਲਜੀਤ ਸਿੰਘ ਨੇ ਕੀਤੀ ਹੈ। ਇਸ ਐਲਬਮ ਦੀ ਵਿਦਵਾਨ ਵਰਗ ਵੱਲੋਂ ਭਰਪੂਰ ਪ੍ਰਸੰਸਾ ਕੀਤੀ ਜਾ ਰਹੀ ਹੈ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸ੍ਰੀ ਅਕਾਲ ਤਖਤ ਸਾਹਿਬ ਜੀ ਵਿਖੇ ਅਤੇ ਪੰਜਾਬ ਤੇ ਪੰਜਾਬ ਤੋਂ ਬਾਹਰ ਮਿਤੀ ੧ ਤੋਂ ੩੧ ਜੁਲਾਈ ੨੦੧੩ ਤਕ ਵੱਖ-ਵੱਖ ਸਥਾਨਾਂ 'ਤੇ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਕੁੱਲ ੪੪੬੩ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

## ਤਖਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ (ਬਠਿੰਡਾ) ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਇੰਚਾਰਜ ਸਬ-ਆਫ਼ਿਸ (ਧਰਮ ਪ੍ਰਚਾਰ ਕਮੇਟੀ) ਤਖਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸਿੰਘ ਸਾਹਿਬ ਗਿ. ਬਲਵੰਤ ਸਿੰਘ ਜੀ ਨੰਦਗੜ ਦੀ ਪ੍ਰੇਰਨਾ ਸਦਕਾ ਅਪ੍ਰੈਲ ੨੦੧੩ ਤੋਂ ਜੁਲਾਈ ੨੦੧੩ ਤਕ ਵੱਖ-ਵੱਖ ਸਥਾਨਾਂ 'ਤੇ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਕੁੱਲ ੬੭੭੮ ਪ੍ਰਾਣੀ ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਇਨ੍ਹਾਂ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਕਕਾਰ ਭੇਟਾ ਰਹਿਤ ਦਿੱਤੇ ਗਏ।

## ਧਰਮ ਪ੍ਰਚਾਰ ਕਮੇਟੀ ਵੱਲੋਂ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਗੁਰਮਤਿ ਸਿਖਲਾਈ ਕੈਂਪਾਂ ਦਾ ਆਯੋਜਨ

ਭਾਈ ਅਵਤਾਰ ਸਿੰਘ ਹਲੋਤਾਲੀ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਵੱਲੋਂ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਨੂੰ ਅੱਗੇ ਵਧਾਉਣ ਲਈ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਵੱਖ-ਵੱਖ ਸਥਾਨਾਂ 'ਤੇ ਗੁਰਮਤਿ ਸਿਖਲਾਈ ਕੈਂਪਾਂ ਦਾ ਆਯੋਜਨ ਕੀਤਾ ਗਿਆ ਜਿਸ ਤਹਿਤ ਮਿਤੀ ੪ ਤੋਂ ੬ ਮਈ ੨੦੧੩ ਤਕ ਗੁ: ਸਿੰਘ ਸਭਾ ਅਮਲੋਹ ਵਿਖੇ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ, ਜਿਸ ਵਿਚ ਸੰਗਤਾਂ ਤੋਂ ਇਲਾਵਾ ਤੇ ਵੱਖ-ਵੱਖ ਨਗਰਾਂ ਵਿੱਚੋਂ ਗ੍ਰੰਥੀ ਸਿੰਘ ਸ਼ਾਮਲ ਹੋਏ। ਕੈਂਪ ਦੀ ਸ਼ੁਰੂਆਤ ਭਾਈ ਰਵਿੰਦਰ ਸਿੰਘ ਖਾਲਸਾ ਮੈਂਬਰ ਸ਼੍ਰੋ:ਗੁ:ਪ੍ਰ:ਕਮੇਟੀ ਨੇ ਕੀਤੀ। ਇਸ ਕੈਂਪ ਵਿਚ ਭਾਈ ਪਰਮਿੰਦਰ ਸਿੰਘ ਪ੍ਰਚਾਰਕ ਨੇ ਗੁਰਬਾਣੀ ਦੀ ਸੰਥਿਆ ਦਿੱਤੀ ਅਤੇ ਭਾਈ ਸਰਵਣ ਸਿੰਘ ਤੇ ਭਾਈ ਲਖਮੀਰ ਸਿੰਘ ਪ੍ਰਚਾਰਕ ਨੇ ਸਿੱਖ ਰਹਿਤ ਮਰਯਾਦਾ ਦ੍ਰਿੜ੍ਹ ਕਰਵਾਈ।

ਇਸ ਤੋਂ ਇਲਾਵਾ ਮਿਤੀ ੭ ਤੋਂ ੯ ਮਈ ੨੦੧੩ ਤਕ ਗੁ: ਸਾਹਿਬ ਪਾ: ੯ਵੀਂ ਨੰਦਪੁਰ ਕਲੌੜ ਵਿਖੇ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ। ਇਸ ਕੈਂਪ ਵਿਚ ਵੱਖ-ਵੱਖ ਨਗਰਾਂ ਤੋਂ ਗ੍ਰੰਥੀ ਸਿੰਘਾਂ ਤੇ ਸੰਗਤਾਂ ਨੇ ਭਾਗ ਲਿਆ। ਇਸ ਕੈਂਪ

ਵਿਚ ਪ੍ਰਚਾਰਕ ਸਾਹਿਬਾਨ ਵੱਲੋਂ ਗੁਰਬਾਣੀ ਦੀ ਸੰਥਿਆ ਸਿੱਖ ਰਹਿਤ ਮਰਯਾਦਾ ਅਤੇ ਸਿੱਖ ਸਿਧਾਂਤਾਂ ਦੀ ਜਾਣਕਾਰੀ ਦਿੱਤੀ ਗਈ। ਲੋਕਲ ਗੁਰਦੁਆਰਾ ਸਾਹਿਬ ਦੀ ਕਮੇਟੀ ਦੇ ਪ੍ਰਧਾਨ ਭਾਈ ਕੰਵਲਜੀਤ ਸਿੰਘ ਤੇ ਮੈਨੇਜਰ ਸ. ਰਣਬੀਰ ਸਿੰਘ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ

ਇਸੇ ਲੜੀ ਤਹਿਤ ਮਿਤੀ ੨੧ ਤੋਂ ੨੩ ਮਈ ੨੦੧੩ ਤਕ ਗੁ: ਸ੍ਰੀ ਫਤਿਹਗੜ੍ਹ ਸਾਹਿਬ ਵਿਖੇ ਗ੍ਰੰਥੀ ਸਿੰਘਾਂ ਦਾ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ। ਇਸ ਕੈਂਪ ਦੀ ਸ਼ੁਰੂਆਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੇ ਮੈਂਬਰ ਸ. ਕਰਨੈਲ ਸਿੰਘ ਪੰਜੋਲੀ ਨੇ ਕੀਤੀ। ਕੈਂਪ ਵਿਚ ਆਏ ਗ੍ਰੰਥੀ ਸਿੰਘਾਂ ਨੂੰ ਨਿੱਤਨੇਮ ਦੇ ਸਟੀਕ ਤੇ ਗੁਰਮਤਿ ਲਿਟਰੇਚਰ ਦਿੱਤਾ ਗਿਆ। ਇਸ ਕੈਂਪ ਵਿਚ ਲੱਗਭਗ ੨੧੦ ਗ੍ਰੰਥੀ ਸਿੰਘਾਂ ਨੇ ਹਿੱਸਾ ਲਿਆ। ਗੁਰਬਾਣੀ ਦੀ ਸੰਥਿਆ ਭਾਈ ਸੁਰਜੀਤ ਸਿੰਘ ਪ੍ਰਚਾਰਕ ਨੇ ਕਰਾਈ।ਇਸ ਕੈਂਪ ਵਿਚ ਸਿੰਘ ਸਾਹਿਬ ਭਾਈ ਜਸਵੰਤ ਸਿੰਘ ਵਿਸ਼ੇਸ਼ ਤੌਰ 'ਤੇ ਪਹੁੰਚੇ।

ਉਪਰੋਕਤ ਸਮਾਗਮਾਂ ਤੋਂ ਬਾਅਦ ਮਿਤੀ ੮ ਤੋਂ ੧੦ ਜੁਲਾਈ ੨੦੧੩ ਤਕ ਗੁ: ਗੋਬਿੰਦਗੜ੍ਹ ਸਾਹਿਬ ਰਾਣਵਾਂ ਵਿਖੇ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ। ਇਸ ਕੈਂਪ ਵਿਚ ੧੫੦ ਗ੍ਰੰਥੀ ਸਿੰਘਾਂ ਤੇ ਸੰਗਤਾਂ ਨੇ ਭਾਗ ਲਿਆ। ਇਸ ਕੈਂਪ ਵਿਚ ਗੁਰਬਾਣੀ ਦੀ ਸੰਥਿਆ ਭਾਈ ਪਰਮਿੰਦਰ ਸਿੰਘ ਪ੍ਰਚਾਰਕ ਨੇ ਦਿੱਤੀ। ਇਸ ਤੋਂ ਇਲਾਵਾ ਭਾਈ ਇੰਦਰਜੀਤ ਸਿੰਘ ਤੇ ਭਾਈ ਸਰਬਜੀਤ ਸਿੰਘ ਨੇ ਸਿੱਖ ਰਹਿਤ ਮਰਯਾਦਾ ਦੀ ਜਾਣਕਾਰੀ ਦਿੱਤੀ। ਇਸ ਕੈਂਪ ਵਿਚ ਭਾਈ ਰਵਿੰਦਰ ਸਿੰਘ ਖਾਲਸਾ ਮੈਂਬਰ ਸ਼੍ਰੋ:ਗੁ:ਪ੍ਰ:ਕਮੇਟੀ ਤੇ ਭਾਈ ਅਵਤਾਰ ਸਿੰਘ ਵੀ ਸ਼ਾਮਲ ਹੋਏ ਉਨ੍ਹਾਂ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ। ਅਖੀਰ ਵਿਚ ਕੈਂਪ ਵਿਚ ਸ਼ਾਮਲ ਹੋਏ ਗ੍ਰੰਥੀ ਸਿੰਘਾਂ ਨੂੰ ਪ੍ਰਸੰਸਾ-ਪੱਤਰ ਦੇ ਕੇ ਸਨਮਾਨਿਤ ਕੀਤਾ ਗਿਆ।

## ਲੁਧਿਆਣਾ ਵਿਖੇ ਗੁਰਮਤਿ ਸਿਖਲਾਈ ਕੈਂਪਾਂ ਦਾ ਆਯੋਜਨ

ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੀ ਦਿਸ਼ਾ ਨਿਰਦੇਸ਼ਨਾ ਤਹਿਤ ਅਤੇ ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ ਦੀ ਯੋਗ ਅਗਵਾਈ ਹੇਠ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਅਰੰਭ ਗੁਰਮਤਿ ਸਿਖਲਾਈ ਕੈਂਪਾਂ ਦੀ ਲੜੀ ਅਧੀਨ ਮਿਤੀ ੧੯ ਤੋਂ ੨੧ ਜੁਲਾਈ ੨੦੧੩ ਤਕ ਗੁਰਦੁਆਰਾ ਸਿੰਘ ਸਭਾ ਮਾਡਲ ਟਾਊਨ ਐਕਸਟੈਂਸ਼ਨ, ਲੁਧਿਆਣਾ ਵਿਖੇ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ। ਜਿਸ ਵਿਚ ਗ੍ਰੰਥੀ ਸਿੰਘ ਅਤੇ ਅਖੰਡ-ਪਾਠੀ ਸਾਹਿਬਾਨ ਤੋਂ ਇਲਾਵਾ ਵੱਡੀ ਗਿਣਤੀ ਵਿਚ ਸ਼ਹਿਰ ਦੀਆਂ ਸੰਗਤਾਂ ਨੇ ਭਾਗ ਲਿਆ।

ਇਸੇ ਲੜੀ ਤਹਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਲਕਾ ਦੋਰਾਹਾ ਅਧੀਨ ਗੁ: ਮੰਜੀ ਸਾਹਿਬ ਪਾਤਸ਼ਾਹੀ ਦਸਵੀਂ, ਆਲਮਗੀਰ ਜ਼ਿਲ੍ਹਾ ਲੁਧਿਆਣਾ ਵਿਖੇ ਮਿਤੀ ੨੦ ਤੋਂ ੨੨ ਅਗਸਤ ੨੦੧੩ ਤਕ ਗੁਰਮਤਿ ਸਿਖਲਾਈ ਕੈਂਪ ਲਗਾਇਆ

ਗਿਆ। ਇਸ ਕੈਂਪ ਵਿਚ ਭਾਗ ਲੈਣ ਵਾਲੇ ਜਗਿਆਸੂਆਂ ਨੂੰ ਸਿੱਖ ਰਹਿਤ ਮਰਯਾਦਾ ਦੀ ਮਹੱਤਤਾ ਤੇ ਲੋੜ ਸਬੰਧੀ ਵਿਸ਼ੇ 'ਤੇ ਅਤੇ ਗੁਰਬਾਣੀ ਵਿਆਕਰਣ ਦੇ ਨੇਮਾਂ ਬਾਰੇ ਭਾਈ ਜਗਦੇਵ ਸਿੰਘ ਹੈੱਡ ਪ੍ਰਚਾਰਕ ਤੇ ਭਾਈ ਗੁਰਭਾਗ ਸਿੰਘ ਇੰਚਾਰਜ ਭਾਈ ਗੁਰਦਾਸ ਜੀ ਗੁਰਮਤਿ ਵਿਦਿਆਲਾ ਨੇ ਭਰਪੂਰ ਜਾਣਕਾਰੀ ਦਿੱਤੀ।

ਉਪਰੋਕਤ ਸਮਾਗਮਾਂ ਵਿਚ ਸ਼੍ਰੋਮਣੀ ਕਮੇਟੀ ਮੈਂਬਰ ਸ. ਚਰਨ ਸਿੰਘ ਆਲਮਗੀਰ, ਭਾਈ ਜਸਵਿੰਦਰ ਸਿੰਘ ਸ਼ਹੂਰ, ਭਾਈ ਅਜੀਤ ਸਿੰਘ, ਭਾਈ ਕੁਲਦੀਪ ਸਿੰਘ, ਭਾਈ ਸਰਬਜੀਤ ਸਿੰਘ, ਭਾਈ ਮਨਜੀਤ ਸਿੰਘ, ਭਾਈ ਬਚਿੱਤਰ ਸਿੰਘ, ਭਾਈ ਹਰਪ੍ਰੀਤ ਸਿੰਘ (ਸਾਰੇ ਪ੍ਰਚਾਰਕ ਸਾਹਿਬਾਨ) ਮੈਨੇਜਰ ਸ. ਰੇਸ਼ਮ ਸਿੰਘ, ਸ. ਹਰਪਾਲ ਸਿੰਘ ਤੇ ਸ. ਕਿਰਪਾਲ ਸਿੰਘ ਆਦਿ ਨੇ ਭਰਪੂਰ ਯੋਗਦਾਨ ਦਿੱਤਾ। ਧਰਮ ਪ੍ਰਚਾਰ ਕਮੇਟੀ (ਸ਼੍ਰੋ.ਗੁ.ਪ੍ਰ.ਕਮੇਟੀ) ਵੱਲੋਂ ਕੈਂਪਾਂ ਵਿਚ ਹਾਜ਼ਰੀ ਭਰਨ ਵਾਲੇ ਸਾਰੇ ਜਗਿਆਸੂਆਂ ਨੂੰ ਪ੍ਰਸੰਸਾ-ਪੱਤਰ ਤੇ ਧਾਰਮਿਕ ਸਾਹਿਤ ਦੇ ਕੇ ਸਨਮਾਨਿਤ ਕੀਤਾ ਗਿਆ।

## ਧਰਮ ਪ੍ਰਚਾਰ ਲਹਿਰ ਵੱਲੋਂ ਗੁਰਮਤਿ ਸਮਾਗਮ

ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ 'ਧਰਮ ਪ੍ਰਚਾਰ ਲਹਿਰ ਅਰੰਭ' ਕੀਤੀ ਗਈ। ਜਿਸ ਵਿਚ ਜਥੇਦਾਰ ਬਲਦੇਵ ਸਿੰਘ ਬੁੱਢਾਥੇਹ ਇੰਚਾਰਜ ਧਰਮ ਪ੍ਰਚਾਰ ਲਹਿਰ, ਭਾਈ ਗੁਰਮੁਖ ਸਿੰਘ ਸੇਦੋਲੇਹਲ, ਭਾਈ ਬਲਬੀਰ ਸਿੰਘ ਅਤੇ ਭਾਈ ਗੁਰਵਿੰਦਰ ਸਿੰਘ ਪ੍ਰਚਾਰਕ ਸਾਹਿਬਾਨ ਦੀ ਸਹਾਇਤਾ ਨਾਲ ਹਲਕਾ ਮਜੀਠਾ ਦੇ ਵੱਖ-ਵੱਖ ਪਿੰਡਾਂ ਵਿਖੇ ਗੁਰਮਤਿ ਸਮਾਗਮ ਕੀਤੇ ਜਿਸ ਤਹਿਤ ਮੁੱਖ ਸਮਾਗਮ ਪਿੰਡ ਬੁੱਢਾਥੇਹ ਵਿਖੇ ਕੀਤਾ ਗਿਆ। ਇਸ ਮੁੱਖ ਸਮਾਗਮ ਵਿਚ ਅੰਮ੍ਰਿਤ-ਸੰਚਾਰ ਕਰਵਾਇਆ ਗਿਆ।

ਇਸ ਤੋਂ ਬਾਅਦ ਧਰਮ ਪ੍ਰਚਾਰ ਲਹਿਰ ਵੱਲੋਂ ਜੰਮੂ-ਕਸ਼ਮੀਰ ਦੇ ਵੱਖ-ਵੱਖ ਇਲਾਕਿਆਂ ਵਿਖੇ ਗੁਰਮਤਿ ਸਮਾਗਮ ਕੀਤੇ ਗਏ ਜਿਨ੍ਹਾਂ ਵਿਚ ਦਸਤਾਰ ਸਿਖਲਾਈ ਕੈਂਪ ਵੀ ਲਗਾਏ ਗਏ।

ਇਸੇ ਲੜੀ ਤਹਿਤ ਪੰਜਾਬ ਦੇ ਕਸਬਾ ਬਟਾਲਾ ਦੇ ਆਸ-ਪਾਸ ੮ ਤੋਂ ੩੦ ਜੁਲਾਈ ੨੦੧੩ ਤਕ ਸਮਾਗਮ ਕੀਤੇ ਗਏ। ਜਿਨ੍ਹਾਂ ਵਿਚ ਜਥੇ. ਸੱਜਣ ਸਿੰਘ ਮੈਂਬਰ ਸ਼੍ਰੋ.ਗੁ.ਪ੍ਰ.ਕਮੇਟੀ ਨੇ ਭਰਪੂਰ ਸਹਿਯੋਗ ਦਿੱਤਾ। ਇਸ ਮੌਕੇ ਪਿੰਡ ਅਲੀਵਾਲ ਵਿਖੇ ਦਸਤਾਰ-ਸਿਖਲਾਈ ਕੈਂਪ ਲਗਾਇਆ ਗਿਆ। ਪਿੰਡ ਮੂਲਾ ਸਨਈਆ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕੀਤਾ ਗਿਆ, ਜਿਸ ਵਿਚ ੯੬ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਇਸ ਮੌਕੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿ. ਗੁਰਬਚਨ ਸਿੰਘ ਜੀ ਵੀ ਵਿਸ਼ੇਸ਼ ਤੌਰ 'ਤੇ ਪਹੁੰਚੇ।

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੧੦-੨੦੧੩*